ਗੋਰਕੀ ਜਨਮ ਸ਼ਤਾਬਦੀ

ਸਾਹਿਤ ਤੇ ਸ਼ਰੇਣੀ ਘੋਲ

ਸਾਹਿਤ ਵਿਚ ਪ੍ਰਤੱਖੀਕਰਣ

ਪ੍ਰਗਤਿਵਾਦ ਤੇ ਆਧੁਨਿਕਤਾ

# ਸਿਰਜਣਾ

ਗੁਰਦਿਆਲ ਸਿੰਘ, ਰਤਨ ਸਿੰਘ, ਬੂਟਾ ਸਿੰਘ

ਹੁੰਦਲ, ਵਿਰਦੀ, ਗੁਰਚਰਨ ਸਿੰਘ, ਫਤਹਿ ਜੀਤ

ਤੇਜਵੰਤ ਸਿੰਘ ਗਿੱਲ, ਪ੍ਰੀਤਮ ਸਿੰਘ

ਰਮੇਸ਼ ਕੁੰਤਲ ਮੇਘ

ਨਿਰਦੇਸ਼ਨ : ਰਘਬੀਰ ਸਿੰਘ    ਅਪਰੈਲ, ਮਈ, ਜੂਨ 1968    ਮੁੱਲ 1.50

# ਸਿ ਰ ਜ ਣਾ

[ਸਾਹਿੱਤਕ ਤ੍ਰੈਮਾਸਕ]
ਜਲੰਧਰ


ਜਿਲਦ 4

**ਅੰਕ** 2

ਚੰਦਾ ਦੇਸ : ਪੰਜ ਰੁਪਏ

ਪ੍ਰਦੇਸ : ਦਸ ਸ਼ਲਿੰਗ

ਇਕ ਕਾਪੀ : ਡੇਢ ਰੁਪਈਆ


ਨਿਗਰਾਨ : **ਰਘਬੀਰ ਸਿੰਘ**

SIRJANA is approved by DPI Punjab for all Schools, Colleges and Social Education Centres vide his letter No 2/6—66B (EP) dated 26.9. 1966


ਅਪਰੈਲ—ਜੂਨ 1968

# ਇਸ ਅੰਕ ਵਿਚ


| | | |
|---|---|---|
| ਕਵਿਤਾ | | ਹਰਭਜਨ ਸਿੰਘ ਹੁੰਦਲ, ਜਸਵੰਤ ਸਿੰਘ ਵਿਰਦੀ, ਫਤਿਹ ਜੀਤ, ਡ: ਗੁਰਚਰਨ ਸਿੰਘ, ਲਾਲ ਸਿੰਘ ਦਿਲ, ਨਿਰਮਲ ਅਰਪਨ, ਮੋਹਨ ਸਿੰਘ ਜੋਹਲ, ਬਲਜੀਤ ਸਿੰਘ ਬਾਸੀ, ਨਿਰਮਲ ਸ਼ਮਸ਼ੇਰ, ਗੁਰਨਾਮ ਢਿਲੋਂ, ਦੇਵ ਅਤੇ ਹਰਕੇਵਲ ਸਿੰਘ ਕੇਵਲ । |
| | ਜਰਮਨ ਕਵਿਤਾਵਾਂ | ਜੋਗਾ ਸਿੰਘ, |
| ਕਹਾਣੀ | | ਰਤਨ ਸਿੰਘ, ਗੁਰਦਿਆਲ ਸਿੰਘ, ਬੂਟਾ ਸਿੰਘ |
| | ਫਰਾਂਸੀਸੀ ਕਹਾਣੀ | ਜਾਂ ਪਾਲ ਸਾਰਤਰ |
| ਗੋਰਕੀ ਸ਼ਤਾਬਦੀ | ਮਨੁਖਤਾ ਦਾ ਲੇਖਕ | ਇਲੀਆ ਅਹਿਰਨਬਰਗ |
| | ਮੈਕਸਿਮ ਗੋਰਕੀ | ਨ. ਕ. ਜੋਸ਼ੀ |
| | ਗੋਰਕੀ ਤੇ ਲੈਨਿਨ | ਟ. ਰ. ਵਿਨੋਦ |
| ਨਿਬੰਧ | ਸਾਹਿਤ ਵਿਚ ਪ੍ਰਤੱਖੀ ਕਰਣ | ਰੁਮੇਸ਼ ਕੁੰਤਲ ਮੇਘ |
| | ਸਾਹਿਤ ਤੇ ਸ਼੍ਰੇਣੀ ਘੋਲ | ਪ੍ਰੀਤਮ ਸਿੰਘ |
| | ਪ੍ਰਗਤਿਵਾਦ ਤੇ ਆਧੁਨਿਕਤਾ | ਅਮਰਜੀਤ ਸਿੰਘ |
| ਪੁਸਤਕ ਪੜਚੋਲ | | ਤੇਜਵੰਤ ਸਿੰਘ ਗਿੱਲ, ਇੰਦਰ ਸਿੰਘ ਖਾਮੋਸ਼ |
| ਤੁਸਾਂ ਲਿਖਿਆ | | ਸੁਰਜੀਤ ਹਾਂਸ, ਅਮਰਜੀਤ ਸਿੰਘ ਤੇ ਹੋਰ |

ਹਰਭਜਨ ਸਿੰਘ ਹੁੰਦਲ

# ਦੋ ਕਵਿਤਾਵਾਂ

## ਸੀਮਾਂ

ਇਹ ਗਵਾਂਢੀ
ਇਕ ਪ੍ਰਸ਼ਨ ਦਾ ਚਿੰਨ੍ਹ ਬਣਕੇ
ਮੇਰੇ ਬੂਹੇ ਤੇ ਖਲੋ ਕੇ
ਰੋਜ਼ ਉੱਤਰ ਮੰਗਦਾ ਹੈ ।

ਮੈਂ ਰੋਮਾਂਟਿਕ ਕਵੀ !
ਮੇਰੀ ਸੀਮਾਂ !!
ਮੇਰੀਆਂ ਮਜਬੂਰੀਆਂ !!!

ਮੈਂ ਤਾਂ ਇਸ ਨੂੰ ਆਖਦਾਂ;
"ਆ ਕਿ ਤੈਨੂੰ
ਜਜ਼ਬਿਆਂ ਸੰਗ ਛਲਕਦੇ ਹੋਏ
ਗੀਤ ਦੇਵਾਂ ।

ਆ ਕਿ ਤੈਨੂੰ
ਇਕ ਖਟੋਲੇ ਵਿਚ ਬਹਾ ਕੇ
ਅੰਬਰਾਂ ਤੇ ਚਾੜ੍ਹ ਦੇਵਾਂ ।
ਤੇ ਕਿਸੇ ਤਾਰੇ ਦੇ ਉਤੇ
ਤੇਰੀ ਖਾਤਰ
ਸੁਪਨਿਆਂ ਦਾ ਮਹਿਲ ਪਾਵਾਂ ।

ਤਾ ਕਿ ਤੈਨੂੰ
ਨਿਤ ਤੋਟਾਂ ਤੇ ਥੁੜਾਂ ਦੀ
ਨਾ ਭਿਆਨਿਕ ਯਾਦ ਆਵੇ ।

ਹਰ ਸਵੇਰੇ

ਇਕ ਖੁਸ਼ੀਆਂ ਦੀ ਪਰੀ
ਤੇਰੇ ਵਿਹੜੇ ਵਿਚ ਆ ਕੇ
ਮੁਸਕਰਾਵੇ
ਪੈਲ ਪਾਵੇ ।"

ਇਹ ਗਵਾਂਢੀ ਪਰ ਮੇਰਾ
ਮੂਰਖ ਨਿਰਾ ।

ਸੁਪਨਿਆਂ ਦੇ
ਸ਼ੀਸ਼-ਮਹਿਲਾਂ ਨੂੰ ਭੁਲਾ ਕੇ
ਏਸ ਧਰਤੀ ਤੇ ਹੀ ਰਹਿਣਾ ਲੋਚਦਾ
ਸੋਚਦਾ ।

ਤੇ ਪ੍ਰਸ਼ਨ ਦਾ ਚਿੰਨ੍ਹ ਬਣ ਕੇ
ਰੋਜ਼ ਉਤਰ ਮੰਗਦਾ ।

## ਵਿਦ੍ਰੋਹੀ

ਵਰਤਮਾਨ ਦੀ
ਇਕ ਗੱਲ ਵਿਚ ਵੀ
ਜਿਸ ਨੂੰ ਕੋਈ ਵਿਸ਼ਵਾਸ਼ ਨਹੀਂ ਸੀ ।

ਏਸ ਖਲਾ ਵਿਚ
ਇਕ ਤ੍ਰਿਸ਼ੰਕੂ ਵਾਂਗ ਲਟਕਦੇ
ਮੁਰਦਾ ਰੱਬ ਤੋਂ
ਜਿਸ ਨੂੰ ਕੋਈ
ਆਸ ਨਹੀਂ ਸੀ ।

ਗੱਲ ਗੱਲ ਪਿਛੋਂ
ਇਕ ਵਿਦ੍ਰੋਹ ਦੀ ਹੀ
ਗੱਲ ਕਰਦਾ

ਹਰ ਗੱਲ ਉਸ ਦੀ
ਮੁਰਦਾ ਅੰਗ ਨੂੰ
ਤਿੱਖੇ ਨਸ਼ਤਰ ਵਾਂਗੂੰ ਕੱਟਦੀ ।

ਗੱਲਾਂ ਕਰਦਾ
ਵਿਚੋਂ ਹੀ ਫਿਰ
ਇਕ ਸੁਪਨੇ ਦਾ ਜ਼ਿਕਰ ਕਰੇ,

ਸੁਪਨਾ ਕਿ ਜਿਸ ਵਿਚ
ਹਰ ਘਰ ਦੇ ਹੀ ਬੂਹੇ ਅੱਗੇ
ਸੂਰਜ ਪਹਿਰਾ ਦਿੰਦਾ ਸੀ ।

ਪਤਨੀ ਆਖੇ
ਇਹ ਬੰਦਾ ਤਾਂ
ਹੋਰ ਕਿਸੇ ਧਰਤੀ ਦਾ ਵਾਸੀ ।

— — — —

ਗੁਰਚਰਨ ਸਿੰਘ

## ਗਜ਼ਲ

ਚੜ੍ਹਿਆ ਗਗਨ ਦੇ ਉੱਤੇ ਜੁਗ-ਗਰਦੀਆਂ ਦਾ ਤਾਰਾ
ਕਿੱਥੇ ਹੈ ਤਾਜ ਤੇਰਾ ਹੁਣ ਤਕ ਦੇ ਤਾਜਦਾਰਾ ?
ਏਦਾਂ ਨਹੀਂ ਹੈ ਹੋਣਾ ਦੁਖ ਜਰਦਿਆਂ ਗੁਜ਼ਾਰਾ
ਲੈਣਾ ਪਵੇਗਾ ਸਾਨੂੰ ਹਥਿਆਰ ਦਾ ਸਹਾਰਾ ।

— —

ਅੰਗਣ ਮੇਰੇ ਵੀ ਕਿਰਤੀ ਜੈ-ਮਾਲਾ ਪਹਿਨ ਆਵੇ,
ਮੈਨੂੰ ਨਹੀਂ ਹੈ ਭਾਉਂਦਾ ਹੁਣ ਦੂਰ ਦਾ ਨਜ਼ਾਰਾ
ਕਹਿਰੀ ਝਨਾ ਦਾ ਗੁੱਸਾ ਨਿਤ ਝਾਗ ਝਾਗ ਆਖਿਰ
ਸੋਹਣੀ ਨੂੰ ਜਾ ਕੇ ਮਿਲਿਆ ਸੀ ਯਾਰ ਦਾ ਦੁਆਰਾ ।

— —

ਤੂੰ ਜਾਣ ਤੇਰੇ ਰਾਹ ਵਿਚ ਕਿਧਰੇ ਪੜਾ ਨਹੀਂ ਹੈ,
ਅਟਕਣ ਦੀ ਜਾਚ ਭੁਲ ਜਾ ਜਨਤਾ ਦੇ ਸ਼ਾਹਿਸਵਾਰਾ ।
ਅੱਜ ਲੋਕ-ਰੋਹ ਦੇ ਹੜ੍ਹ ਨੂੰ ਬੰਬਾਰ ਕੀ ਕਰਨਗੇ
ਲਸ਼ਕਰ ਤੇਰੇ ਨੂੰ ਡੋਬੂ ਜਨ-ਜੋਸ਼ ਬੇਮਹਾਰਾ ।

— —

ਭੁਖਿਓਂ ਕੰਗਾਲ ਲੋਕੋ, ਉਠੋ, ਜਬਰ ਨੂੰ ਰੋਕੋ,
ਜੀਣਾ ਜੇ ਲੋੜਦੇ ਹੋ ਮਰਨਾ ਕਰੋ ਗਵਾਰਾ ।
ਚੁਪ ਚਾਪ ਚੋਰ ਦੇਖੋ ਏਧਰ ਨੂੰ ਵਧ ਰਹੇ ਨੇ,
ਆ ਹਰਕਤਾਂ 'ਚ ਛੇਤੀਂ ਜੀਵਨ ਦੇ ਪਹਿਰੇਦਾਰਾ ।

— —

ਰੰਗਪੁਰ-ਨਿਵਾਸ ਨਿਸ ਦਿਨ ਉਸ ਬੁਲਾਣ ਲੱਖਾਂ,
ਪਰ ਯਾਰੜੇ ਦਾ ਸੱਥਰ । 'ਗੁਰਚਰਨ' ਨੂੰ ਪਿਆਰਾ !

— —

ਫਤਿਹ ਜੀਤ

## ਸ਼ਹਿਰ ਤੇ ਮੈਂ

ਸ਼ਹਿਰ ਦੀ ਇਕ ਨੁਕਰ ਤੋਂ
ਸ਼ਹਿਰ ਦੀ ਦੂਸਰੀ ਨੁਕਰ ਤਕ
ਮੈਂ ਸਵੇਰ ਤੋਂ ਸ਼ਾਮ ਗੁਜ਼ਰਦਾ ਹਾਂ
ਚਿਹਰਿਆਂ ਦੇ ਪ੍ਰਭਾਵ ਪੜ੍ਹਦਾ ਹਾਂ।

ਮੰਦਰ ਵਲ ਜਾਂਦੇ ਲੋਕ
ਖ਼ੁਦਾ ਦਾ ਖ਼ੌਫ ਨਹੀਂ ਖਾਂਦੇ
ਖੁਸ਼ਾਮਦ ਕਰਦੇ ਹਨ,
ਹਰ ਇਕ ਚਿਹਰੇ ਦੀ ਖੁਸ਼ੀ
ਆਰਜ਼ੀ ਤੇ ਬਨੋਟੀ ਜਾਪਦੀ ਹੈ।

ਦੁਕਾਨਦਾਰ ਧਨ ਦੇ ਸੁਪਨਿਆਂ 'ਚ ਮਸਤ
ਦੋਸਤੀ ਦਾ ਵੀ ਵਿਆਜ ਮੰਗਦੇ ਹਨ।
ਤੇ ਕੁਝ ਗੰਗਾ ਰਾਮ
ਹਰ ਮਹਿਫਲ ਵਿਚ ਸੱਚੇ ਹੋਣ ਦੀ ਖਾਤਰ
ਸੱਜਰਾ ਝੂਠ ਬੋਲਦੇ ਹਨ,
ਅਫਵਾਹਾਂ ਸੁਣਦੇ ਹਨ
ਸੱਚ ਸਮਝਦੇ ਹਨ।

ਜਦ ਰਾਤ ਪੈਂਦੀ ਹੈ
ਚੋਰ-ਘਰਾਂ 'ਚ ਹਾਸਾ ਉਡਦਾ ਹੈ
ਦਿਨ ਦੀ ਕਾਰਗੁਜ਼ਾਰੀ ਤੇ ਤਬਸਰਾ ਹੁੰਦਾ ਹੈ
ਨਕਾਬ ਉਤਰਦੇ ਹਨ
ਬੋਤਲਾਂ ਤੇ ਗਲਾਸ ਖੜਕਦੇ ਹਨ
ਔਰਤਾਂ ਦਾ ਜ਼ਿਕਰ ਆਉਂਦਾ ਹੈ।

ਮਗਰ ਕੁਝ ਲੋਕ
ਸ਼ਹਿਰ ਦੀ ਹਾਲਤ ਤੋਂ ਬੇਖ਼ਬਰ
ਰੋਜ਼ੀ ਦੀ ਫਿਕਰ 'ਚ ਕੈਦ
ਥੱਕੀਆਂ ਥੱਕੀਆਂ ਸੋਚਾਂ ਲੈ ਕੇ
ਢੱਠੇ ਘਰਾਂ 'ਚ ਜਾ ਡਿਗਦੇ ਹਨ।
ਅਤੇ ਮੈਂ—
ਵੇਖਦਾ ਹਾਂ-ਪਰੇਸ਼ਾਨ ਹੁੰਦਾ ਹਾਂ,
ਸੋਚਦਾ ਹਾਂ-ਉਲਝ ਜਾਂਦਾ ਹਾਂ,
ਤੁਰਦਾ ਹਾਂ-ਠੋਕਰ ਖਾਂਦਾ ਹੈ,
ਜੇ ਗੰਦਗੀ ਦਾ ਜ਼ਿਕਰ ਕਰਦਾ ਹਾਂ,
ਸਫ਼ੈਦ ਕਪੜੇ ਖਰਾਬ ਕਰਦਾ ਹਾਂ।

ਨਿਰਮਲ ਅਰਪਨ

## ਇਕ ਕਵਿਤਾ

ਮੈਂ ਉਸ ਪਲ ਸਾਰੇ ਦਾ ਸਾਰਾ ਜੀ ਰਿਹਾ ਸਾਂ
ਤੇ ਜ਼ਿੰਦਗੀ ਵਿਚ ਉਦੋਂ ਇਕ ਵਾਰ ਡਰਿਆ ਸਾਂ
ਮੈਂ ਜਦੋਂ ਵਿਸ਼ਵਾਸ਼ ਨੂੰ ਸੁੰਘਿਆ
ਅੰਨ੍ਹਾ ਹੋਇਆ
ਬੋਲਾ ਅਖਵਾਇਆ

—ਮੈਨੂੰ ਐਸਾ ਕੋਈ ਨਹੀਂ ਮਿਲਿਆ
ਕਿ ਜੋ ਬਦਕਾਰ ਨਾ ਹੋਵੇ
ਮੈਂ ਕੋਈ ਜੁਰਮ ਨਹੀਂ ਕੀਤਾ
ਜਿਸਦੀ ਜ਼ਿਮੇਂਵਾਰੀ ਨਿਰੀ ਮੇਰੇ ਹੀ ਸਿਰ ਆਵੇ
ਮੇਰਾ ਗੁਨਾਹ ਆਪਣੀ ਸਜ਼ਾ ਤੋਂ ਆਪ ਵਾਕਿਫ਼ ਹੈ
ਸਜ਼ਾ ਦੇ ਫੈਸਲੇ ਵਾਲਾ ਜੁਰਮ ਵਿਚ ਆਪ ਸ਼ਾਮਲ ਹੈ

—ਜੋ ਲੋਕਾਂ ਦੀ ਨਜ਼ਰ ਵਿਚ ਨੇਕ ਬਣਦੇ ਨੇ
ਉਹ ਆਪਣੀ ਆਤਮਾ ਦੇ ਚੋਰ ਹੁੰਦੇ ਨੇ
ਤੇ ਚੋਰੀ ਹਰ ਉਮਰ ਦੇ ਆਦਮੀ ਲਈ ਮੌਤ ਵਰਗੀਹੈ

ਲਾਲ ਸਿੰਘ ਦਿਲ

## ਆਥਣ

ਸ਼ਾਮ ਦਾ ਰੰਗ ਫਿਰ ਪੁਰਾਣਾ ਹੈ
ਜਾ ਰਹੇ ਨੇ ਬਸਤੀਆਂ ਨੂੰ ਫੁੱਟ–ਪਾਥ
ਜਾ ਰਹੀ ਏ ਝੀਲ ਕੋਈ ਦਫਤਰੋਂ
ਨੌਕਰੀ ਤੋਂ ਲੈ ਜੁਆਬ
ਪੀ ਰਹੀ ਏ ਝੀਲ ਕੋਈ ਜਲਦੀ ਪਿਆਸ
ਤੁਰ ਪਿਆ ਏ ਸ਼ਹਿਰ ਕੁਝ ਪਿੰਡਾਂ ਦੇ ਰਾਹ
ਸੁੱਟ ਕੇ ਕੋਈ ਜਾ ਰਿਹਾ ਸਾਰੀ ਕਮਾਈ
ਪੂੰਝਦਾ ਕੋਈ ਆ ਰਿਹਾ
ਧੋਤੀ ਦੇ ਨਾਲ
ਕਮਜ਼ੋਰ ਪਸ਼ੂਆਂ ਦੇ ਪਿੰਡੇ ਤੋਂ
ਆਰਾਂ ਦਾ ਖੂਨ
ਸ਼ਾਮ ਦਾ ਰੰਗ ਫਿਰ ਪੁਰਾਣਾ ਹੈ

ਛੱਡ ਤੁਰੇ ਹਨ
ਇਕ ਹੋਰ ਗੈਰਾਂ ਦੀ ਜ਼ਮੀਨ
ਛੱਜਾਂ ਵਾਲੇ
ਜਾ ਰਿਹਾ ਏ ਲੰਮਾ ਲਾਰਾ
ਝਿੜਕਾਂ ਦੇ ਭੰਡਾਰ ਲੱਦੀ
ਲੰਮੇ ਸਾਇਆਂ ਦੇ ਨਾਲ ਨਾਲ
ਗਧਿਆਂ ਤੇ ਬੈਠੇ ਨੇ ਜੁਆਕ
ਪਿਉਆਂ ਦੇ ਹੱਥਾਂ 'ਚ ਕੁੱਤੇ ਹਨ
ਮਾਵਾਂ ਦੀ ਪਿੱਠ ਪਿਛੇ ਬੰਨ੍ਹੇ ਪਤੀਲੇ ਹਨ
ਪਤੀਲਿਆਂ 'ਚ ਮਾਵਾਂ ਦੇ ਪੁੱਤ ਸੁੱਤੇ ਹਨ
ਜਾ ਰਿਹਾ ਏ ਲੰਮਾ ਲਾਰਾ

ਮੋਢਿਆਂ ਤੇ ਚੁੱਕੀ
ਕੁੱਲੀਆਂ ਦੇ ਬਾਂਸ ।

ਇਹ ਭੁੱਖਾਂ ਦੇ ਮਾਰੇ
ਕੌਣ ਆਰੀਆ ਹਨ !
ਇਹ ਜਾ ਰਹੇ ਨੇ ਰੋਕਣ
ਕਿਸ ਭਾਰਤ ਦੀ ਜ਼ਮੀਨ !
ਨੌਜਵਾਨਾਂ ਨੂੰ ਕੁੱਤੇ ਪਿਆਰੇ ਹਨ
ਉਹ ਕਿੱਥੇ ਪਾਲਣ—
ਮਹਿਲਾਂ ਦੇ ਚਿਹਰਿਆਂ ਦਾ ਪਿਆਰ ?
ਉਹ ਭੁਖਾਂ ਦੇ ਸ਼ਿਕਾਰ
ਛੱਡ ਤੁਰੇ ਹਨ
ਇੱਕ ਹੋਰ ਗੈਰਾਂ ਦੀ-ਜ਼ਮੀਨ
ਜਾ ਰਿਹਾ ਏ ਲੰਮਾ ਲਾਰਾ ।
ਇਹਨਾਂ ਨੂੰ ਕੀ ਪਤਾ ਹੈ
ਕਿੰਨੇ ਕੁ ਬੰਨ੍ਹੇ ਕੀਲਿਆਂ ਦੇ ਨਾਲ
ਜਾਲੇ ਜਾਂਦੇ ਨੇ ਰੋਜ਼ ਲੋਕ
ਜੋ ਛੱਡ ਵੀ ਸਕਦੇ ਨਹੀਂ
ਬਸਤੀਆਂ ਨੂੰ ਕਿਸੇ ਰੋਜ਼ ।
ਜਾ ਰਿਹਾ ਏ ਨਾਲ ਨਾਲ
ਬਸਤੀ ਦੇ ਰੁਖਾਂ ਦਾ ਸਾਇਆ
ਫੜ ਰਿਹਾ ਏ ਓਦਰੇ ਪਸ਼ੂਆਂ ਦੇ ਪੈਰ
ਓਦਰੇ ਪਿਆਰਾਂ ਦੇ ਪੈਰ
ਜਾ ਰਿਹਾ ਏ ਲੰਮਾ ਲਾਰਾ ।

ਜਾ ਰਿਹਾ ਏ ਲੰਮਾ ਲਾਰਾ
ਹਰ ਜਗ੍ਹਾ
ਜਾ ਰਹੇ ਨੇ ਦਾਰਜੀਲਿੰਗ ਦੇ ਕਿਸਾਨ
ਮੋਢਿਆਂ ਤੇ ਬਰਛਿਆਂ ਦਾ ਭਾਰ ਲਈ
ਜੰਗਲੀ ਰਾਹਾਂ ਦੇ ਨਾਲ
ਕਤਲ ਹੋਏ ਕਲ੍ਹ ਖੇਤਾਂ ਦੇ ਪਿਆਰ
ਕੁਲੀਆਂ 'ਚੋਂ ਉਠੀ ਕਲ੍ਹ ਅੱਗਾਂ ਦੀ ਲਾਟ
ਜਾ ਰਿਹਾ ਏ ਲੰਮਾ ਲਾਰਾ ।

ਜਸਵੰਤ ਸਿੰਘ ਵਿਰਦੀ

## ਫੋਇਨਿਕਸ

ਲੋਹਾਰ ਸੀ ਉਹ
ਅੱਗ 'ਚ ਗਰਮਾਉਂਦਾ ਲੋਹੇ ਦੀ ਆਤਮਾ ਨੂੰ
ਅਤੇ ਗੀਤ ਗਾਉਂਦਾ ਲਪਟਾਂ ਨਾਲ ਖੇਡਕੇ
ਜੂਝਦਾ ਉਹ ਪ੍ਰਤੀ-ਦਿਨ
ਹਥਿਆਰ ਬਣਾਉਂਦਾ ।

ਪਿਘਲ ਕੇ ਆਤਮਾ ਬਾਪ ਮੇਰੇ ਦੀ
ਅਗਨੀ ਦੇ ਨਾਲ ਹੀ
ਰਾਖ ਬਣੀ ।
ਇਹ ਰਾਖ ਅਤੇ ਵਰਖਾ
ਹੈ ਜਨਮ ਮੇਰੇ ਦਾ ਕਾਰਣ ।

ਮੈਨੂੰ
ਜਨਮਾਂ ਤਾਂ ਬਚਾਉਣ ਦੀ ਇੱਛਾ
ਯੁਧ ਮਿਟਾਉਣ ਦੀ ਇੱਛਾ
ਪੂਰਣ ਹੋਵੇਗੀ
ਜੇ
ਅਗਨੀ ਨਾ ਭੜਕੇ
ਤੇ ਵਰਖਾ ਨਾ ਆਵੇ ।

ਮੋਹਨ ਸਿੰਘ ਜੌਹਲ

## ਯਾਦ

ਡੂੰਘੀਆਂ ਸ਼ਾਮਾਂ ਛਾਈਆ
ਜਿੰਦੀਏ !
ਪੈਂਡਾ ਬਿਖੜਾ,
ਮੈਂ ਇਕੱਲਾ ।
ਨਿੱਕੀ ਡੰਡੀ ਲੰਮ-ਸਲੰਮੀ,
ਦੋਹੀਂ ਪਾਸੀਂ
ਸੋਨੇ ਰੰਗੀਆਂ
ਕਣਕਾਂ ਖੜੀਆਂ ।
ਕਣਕਾਂ ਵੰਨਾ
ਜੋਬਨ ਤੇਰਾ
ਮੈਂ ਦਿਲ ਆਵੇ ।
ਸੂਰਜ ਅੰਦਰ-ਬਾਹਰ ਹੋਇਆ,
ਸਿਰ ਤਕ ਲਾਲ ਦੁਸ਼ਾਲਾ ਓਢੀ
ਤੇਰਾ ਚਿਹਰਾ
ਚਾਂਦੀ ਦੀ ਇਸ ਥਾਲੀ ਦੇ ਵਿਚ
ਲਟ ਲਟ ਬਲਦਾ ।

ਸ਼ਮਸ਼ੇਰ ਨਿਰਮਲ

## ਮੁਫਲਿਸ

ਕੁੱਝ ਬੁਰਛੇ ਤਾਕਤ ਦੇ ਅੰਨ੍ਹੇ
ਮਾਨਵਤਾ ਦੀ ਹਿੱਕ ਦੇ ਉਤੇ
ਨਿੱਤ ਨਿੱਤ ਭਾਂਬੜ ਬਾਲਣ ।
ਨੰਗ ਧੜੰਗੇ ਬਾਲ ਅੰਞਾਣੇ
ਨਿੱਤ ਝੁਲਸਦੇ ਜਾਵਣ ।
ਨਿੱਤ ਨਿੱਤ ਖੇਡ, ਲਹੂ ਸੰਗ, ਹੱਸਣ ।
ਧਰਤ ਅਕਾਸ਼ ਇਹ ਚੰਨ ਤੇ ਤਾਰੇ,
ਬ੍ਰਹਿਮੰਡ ਇਹ ਸਾਰਾ
ਨਿਗਲ ਲੈਣ ਦੀ ਸੋਚਣ ।
ਜਾਗ ਰਹੇ ਮੁਫਲਿਸ ਚਾਹੁਣ
ਪੈਰਾਂ ਹੇਠ ਕੁਚਲਣਾ ।

'ਖਬਰਦਾਰ.........
ਮੈਂ ਮੁਫਲਿਸ ਹਾਂ,
ਮੈਂ ਸਦੀਆਂ ਦਾ ਦੁੱਖ ਹੰਢਾ ਕੇ
ਜਾਗ ਪਿਆ ਹਾਂ—
ਮੇਰੇ ਸਿਰ ਤੇ ਪੈਰ ਟਿਕਾਕੇ
ਲੰਘ ਜਾਣਾ ਹੁਣ ਸਹਿਲ ਨਹੀਂ ਹੈ ।
ਮੈਂ ਜਾਬਰ ਨੂੰ ਰੋਕਣ ਖਾਤਰ
ਨੱਥ ਨਕੇਲ ਘੜਾ ਰੱਖੀ ਹੈ ।
ਦੌਲਤ ਦਾ ਮੈਂ ਨੱਕ ਵਿੰਨ੍ਹਣ ਲਈ
ਤਿਆਰ ਖੜ੍ਹਾ ਹਾਂ ।

ਬਲਜੀਤ "ਬਾਸੀ"

# ਭੁੱਖੇ

ਹਾਂ ਜੀ ਅਸੀਂ ਜਿਉਣਾ ਚਾਹੁੰਦੇ,
ਜਿਉਣਾ ਸਾਡਾ ਜਨਮ ਸਿਧ ਅਧਿਕਾਰ
ਛੱਡੋ ਸੰਘਰਸ਼ ਦੀ ਗੱਲ
ਨਾ ਦੁਹਰਾਓ ਅਣਖ ਅਣਖ।
ਮਰਦੇ ਹੋਈਏ ਤਾਂ ਵੀ,
ਜਿਉਣਾ ਚਾਹੀਏ।
ਭਾਵੇਂ ਬਚਿਆ ਸੁੱਕਾ ਟੁੱਕਰ
ਪਾਣੀ ਨਾਲ ਲੰਘਾਈਏ।
ਸਬਰ ਨਾਲ ਹੀ ਸੌਂਈਏ,
ਰਾਹਾਂ ਤੇ ਫੁਟਪਾਥਾਂ ਤੇ
ਪੱਥਰ ਧੂੜਾਂ ਬਿਸਤਰ ਸਾਡਾ
ਓੜਨ ਕਾਲੀਆਂ ਰਾਤਾਂ ਦੇ।
ਅਸੀਂ ਵਿਹਲੜ ਨਿਕੰਮੇ ਨਿਕਾਰੇ ਹਾਂ
ਸਤ ਹੀਣ, ਅਵਾਰਾ ਬੇਰੁਜ਼ਗਾਰੇ ਹਾਂ।
ਲੂਲ੍ਹੇ ਲੰਗੜੇ ਅੰਨ੍ਹੇ ਕਾਣੇ ਹਾਂ,
ਅੱਧ-ਕੱਜੇ ਭੁਖਣ ਭਾਣੇ ਹਾਂ।
ਢਿੱਡ ਫਿਰ ਵੀ ਭਰ ਜਾਂਦਾ ਹੈ
ਠੂਠੇ ਵਿਚ ਕੋਈ ਪੈਸਾ ਧਰ ਜਾਂਦਾ ਹੈ
ਦਰ ਦਰ ਅਸੀਂ ਟੁਕ ਮੰਗਦੇ ਹਾਂ,
ਮੰਗਣ ਤੋਂ ਨਹੀਂ ਸੰਗਦੇ ਹਾਂ।
ਕਿਉਂ ਘੋਲ ਦੀ ਗੱਲ
ਹਰ ਪਲ ਕਰਦੇ ਹੋ ?
ਅਮਨ ਦੇ ਪੁਜਾਰੀ ਹਾਂ।
ਲੜਨ ਦੀ ਗੱਲ ਕਰਦੇ ਹੋ ?
ਘੁਲਾਓ ਨਾ ਸਾਨੂੰ,
ਅਸੀਂ ਘੁਲ ਘੁਲ ਮਰਾਂਗੇ।
ਹਾਕਮਾਂ ਵਿਰੁਧ ਦਾਤਿਆਂ ਵਿਰੁਧ
ਭਲਾ ਕਿਉਂ ਚੁਕੀਏ ਹੱਥ ?
ਤੁਸੀਂ ਬੇਸ਼ਕ ਕਹੋ,
"ਤੁਸੀਂ ਹੋ ਢੀਠ ਤੁਸੀਂ ਬੇ-ਅਣਖ"

ਗੁਰਨਾਮ ਢਿੱਲੋਂ

## ਪਤਾ ਹੈ ਮੈਨੂੰ

ਟੁਰਿਆਂ ਹਾਂ
ਤੇਰੀ ਨਗਰੀ ਨੂੰ ।
ਕੀ ਹੋਵੇਗਾ ?
ਕਿਉਂ ਹੋਵੇਗਾ ?
ਪਤਾ ਹੈ ਮੈਨੂੰ

ਜਿਹੜਾ ਬੰਦਾ
ਆਪਣੇ ਆਪ ਦੀ
ਸਹੀ ਕੀਮਤ ਨੂੰ
ਜਾਣ ਨਹੀਂ ਸਕਦਾ ।
ਅਪਣੀ ਹੋਂਦ
ਪਛਾਣ ਨਹੀਂ ਸਕਦਾ ।
ਉਹ ਆਪਣੇ
ਜੀਵਨ ਦੇ ਹੱਕ ਨੂੰ
ਖੋ ਬੈਠਾ ਹੈ ।
ਉਹ ਮੰਜ਼ਲ ਨੂੰ
ਪਾਵਣ ਤੋਂ ਹੱਥ
ਧੋ ਬੈਠਾ ਹੈ ।

ਸ਼ੇਖ ਚਿਲੀ ਦੇ ਵਾਂਗੂੰ
ਮਹਿਫਲ ਦੇ ਵਿਚ ਬਹਿਕੇ
ਬਾਤਾਂ ਪਾਣਾ ।
ਆਪਣੇ ਹੀ ਸੰਗ
ਦਗਾ ਕਮਾਣਾ ।
ਆਪਣਾ ਨੂਰ
ਲੁਕਾਵਣ ਖਾਤਰ
ਦੁਰਾਚਾਰ 'ਤੇ
ਸਦਾਚਾਰ ਦੀ
ਚਿੱਟੀ ਚਾਦਰ
ਪਾਵਣ ਖਾਤਰ
ਸੂਰਜ ਕੋਈ
ਕਲਪਤ ਕਰਕੇ
ਉਸ ਦੀ ਪੂਜਾ
ਕਰਦੇ ਰਹਿਣਾ ।
ਛਿੱਪ ਜਾਵਣ ਤੋਂ
ਅੱਖਾਂ ਵਿਚ
ਘਸੁੰਨੇ ਲੈ ਕੇ
ਰੋਈ ਜਾਣਾ ।
ਆਪਣੇ ਆਪ ਨੂੰ
ਖੋਈ ਜਾਣਾ ।
ਆਪਣੇ ਆਪ ਨੂੰ
ਧੋਖਾ ਦੇਣਾ ।
ਆਪਣੇ ਆਪ ਦੇ
ਆਪੂੰ ਹੀ
ਦੁਸ਼ਮਣ
ਬਣ ਬਹਿਣਾ

ਟੁਰਿਆ ਹਾਂ
ਤੇਰੀ ਨਗਰੀ ਨੂੰ ।
ਕੀ ਹੋਵੇਗਾ ?
ਕਿਉਂ ਹੋਵੇਗਾ ?
ਪਤਾ ਹੈ ਮੈਨੂੰ ।

## ਸੋਲ੍ਹਵੀਂ ਸਦੀ ਦਾ ਵੈਸਟਫੇਲੀਅਨ ਲੋਕ ਗੀਤ

ਮੈਂ ਕਿਹਾ—
'ਤੂੰ ਮੇਰੇ ਯਾਰ ਨੂੰ ਕਿਤੇ ਦੇਖਿਆ ਹੈ ?'
ਮੈਂ ਉਸੇ ਦੀ ਯਾਦ ਵਿਚ ਗਾ ਰਹੀ ਹਾਂ
ਉਹਨੂੰ ਮੈਂ 'ਹੈਨਰੀ' ਦੀਆਂ ਢਲਾਨਾਂ 'ਤੇ ਦੇਖਿਆ ਸੀ
ਉਦੋਂ ਉਹ ਮਸਤੀ ਵਿਚ ਝੂਮ ਰਿਹਾ ਸੀ ।'

ਜੇ ਉਹ ਤੈਨੂੰ ਮੇਰੇ ਬਾਰੇ ਪੁੱਛੇ
ਆਖੀਂ—
'ਮੈਂ ਉਸਦੇ ਗ਼ਮ ਵਿਚ ਮਰ ਗਈ ਹਾਂ ।'
ਪਰ ਜੇ ਉਹ ਬਹੁਤ ਮਹਿਸੂਸ ਕਰੇ
ਤੇ ਰੋਣ ਲੱਗ ਪਵੇ
ਤਾਂ ਆਖ ਦੇਈਂ—
'ਮੈਂ ਕੱਲ੍ਹ ਨੂੰ ਆਵਾਂਗੀ ।'

### ਫਰੈਡ੍ਰਿਕ ਵਾਨ ਲੋਗੋ
(1604—55)

## ਅਮਨ ਤੇ ਜੰਗ

ਉਹ ਜੰਗ
ਹਜ਼ਾਰ ਦਰਜੇ ਚੰਗੀ ਹੈ
ਜਿਸ ਤੋਂ ਪਿਛੋਂ
ਸਦੀਵੀ ਅਮਨ ਹੁੰਦਾ ਹੈ
ਪਰ ਉਹ ਅਮਨ
ਮਹਾਂ-ਭਿਆਨਕ ਹੈ
ਜਿਸ ਵਿੱਚ
ਜੰਗ ਪਲਦੀ ਰਹਿੰਦੀ ਹੈ ।

ਪੰਜਾਬੀ ਅਨੁਵਾਦ—**ਜੋਗਾ ਸਿੰਘ**

ਰਤਨ ਸਿੰਘ

# ਬੇ ਜ਼ੁਬਾਨੀ ਵੀ ਜ਼ੁਬਾਂ ਹੁੰਦੀ ਏ

ਲਉ ਜੀ, ਭੱਲਾ ਕੋਈ ਗੱਲ ਹੋਈ। ਮੈਨੂੰ ਇਕ ਸਾਲ ਦੇ ਬੱਚੇ ਨੂੰ ਕਿਸੇ ਹੋਰ ਕੋਲ ਛੱਡ ਕੇ ਮੇਰੇ ਮਾਂ ਪਿਉ ਆਪ ਨੌਕਰੀ ਕਰਨ ਚਲੇ ਜਾਂਦੇ ਨੇ। ਸੱਚੀ ਗੱਲ ਐ ਮੈਨੂੰ ਇਸ ਦਾ ਬੜਾ ਰੋਸ ਐ ਤੇ ਅੱਜ ਮੈਂ ਉਹਨਾਂ ਨਾਲ ਲੜਨ ਦਾ ਪੱਕਾ ਨਿਸ਼ਚਾ ਕਰ ਲਿਆ। ਏਸੇ ਲਈ ਦੁਪਹਿਰ ਤੋਂ ਹੀ ਮੈਨੂੰ ਉਹਨਾਂ ਦੇ ਵਾਪਸ ਪਰਤਣ ਦਾ ਇੰਤਜ਼ਾਰ ਏ ਕਿ ਕਦੋਂ ਉਹ ਵਾਪਸ ਮੁੜਨ ਤੇ ਮੈਂ ਉਹਨਾਂ ਨਾਲ ਲੜਾਂ।

ਤੁਸਾਂ ਸੁਣਿਆ ਹੋਣਾ ਕਿ ਪੁੱਤ ਕਪੁੱਤ ਹੋ ਜਾਂਦੇ ਨੇ, ਮਾਪੇ ਕੁਮਾਪੇ ਨਹੀਂ ਹੁੰਦੇ। ਪਰ ਜੇ ਤੁਸੀਂ ਮੇਰੀ ਪਰੇਸ਼ਾਨੀ ਵਲ ਵੇਖੋ, ਜਿਹੜਾ ਘਰ ਵਿਚ ਮਾਂ ਪਿਉ ਦੀ ਕਮੀ ਮਹਿਸੂਸ ਕਰਦਾ ਰਹਿੰਦਾ ਹਾਂ, ਤਾਂ ਯਕੀਨ ਕਰ ਲਵੋਂਗੇ ਕਿ ਜ਼ਮਾਨਾ ਬਦਲ ਗਿਆ ਏ, ਅਜ ਕਲ ਮਾਪੇ ਵੀ ਕੁਮਾਪੇ ਹੋ ਜਾਂਦੇ ਨੇ। ਹੁਣ ਵੇਖੋ ਨਾ ਮੇਰੀ ਮਾਂ ਮੈਨੂੰ ਛਡ ਜਾਂਦੀ ਏ, ਪਿਛੇ ਘਰ ਵਿਚ ਤੇ ਉਹ ਵੀ ਧੋਖੇ ਨਾਲ। ਕਦੀ ਸੁੱਤੇ ਪਏ ਨੂੰ ਛੱਡ ਜਾਂਦੀ ਏ ਤੇ ਕਦੀ ਲੱਲੋ ਪੱਚੋ ਕਰਦੀ ਝੂਠੇ ਬਹਾਨੇ ਬਣਾਂਦੀ। 'ਤੈਨੂੰ ਉਹ ਫੁਲ ਤੋੜ ਦਿਆਂ। ਆਹਾ ਕਿੰਨਾ ਚੰਗਾ ਏ, ਲਾਲ ਲਾਲ।' ਬੱਸ ਜੀ ਏਦਾਂ ਹੀ ਮਿਠੀਆਂ ਮਿਠੀਆਂ ਗੱਲਾਂ ਕਰਦੀ ਪਤਾ ਨਹੀਂ ਕਿਹੜੇ ਵੇਲੇ ਘਰੋਂ ਨਿਕਲ ਜਾਂਦੀ ਏ ਤੇ ਜਿਹੜਾ ਮੇਰਾ ਪਿਉ ਜੇ ਉਹਦੀ ਤੇ ਕੁਝ ਪੁਛੋ ਹੀ ਨਾ। ਉਹ ਮਾਂ ਨਾਲੋਂ ਵੀ ਬਹੁਤਾ ਚਾਲਾਕ ਐ। ਜਦੋਂ ਉਹ ਮੈਨੂੰ ਬਹੁਤਾ ਪਿਆਰ ਕਰਦੈ, ਮੈਂ ਸਮਝ ਜਾਨਾਂ ਕਿ ਹੁਣ ਇਹ ਮੈਨੂੰ ਛੱਡ ਕੇ ਜਾਊ ਐ। ਫੇਰ ਕਿਤੇ ਏਸ ਨੇ ਰਾਤੀਂ ਸ਼ਕਲ ਵਿਖਾਣੀ ਏਂ, ਉਹ ਵੀ ਜੇ ਮੈਂ ਜਾਗਦਾ ਹੋਇਆ ਤਾਂ। ਮੈਂ ਅਜੇ ਅੰਜਾਣਾ ਜੁ ਹੋਇਆ। ਇਹ ਦੋਵੇਂ ਜਣੇ ਬੜੀ ਆਸਾਨੀ ਨਾਲ ਮੇਰੀਆਂ ਅੱਖਾਂ ਵਿਚ ਘੱਟਾ ਪਾ ਕੇ, ਮੈਨੂੰ ਬੇਵਕੂਫ ਬਣਾ ਕੇ ਤੁਰ ਜਾਂਦੇ ਨੇ।

ਹੁਣ ਅੱਜ ਦੀ ਗੱਲ ਹੀ ਲਉ, ਮੇਰੀ ਮਾਂ ਮੈਨੂੰ ਸੁੱਤੇ ਪਏ ਨੂੰ ਹੀ ਛੱਡ ਕੇ ਤੁਰ ਗਈ ਸੀ ਤੇ ਮੇਰਾ ਪਿਉ ਮੇਰੇ ਹੱਥ ਵਿਚ ਖਿਡੌਣਾ ਫੜਾ ਕੇ ਆਪ ਨੱਚਣ ਲਗ ਪਿਆ। ਫੇਰ ਉਸ ਨੇ ਨੱਚਦੇ ਨੱਚਦੇ ਮੈਨੂੰ ਚੁਕ ਲਿਆ। ਮੇਰੇ ਵਾਲ ਸੰਵਾਰੇ ਆਪਣੇ ਹੱਥਾਂ ਨਾਲ। ਮੈਨੂੰ ਬੜਾ ਸਵਾਦ ਆਇਆ। ਪਰ ਏਸ ਛਨਕ ਖੁਸ਼ੀ ਵਿਚ ਵੀ ਡਰ ਦਾ ਭਾਵ ਰਲਿਆ ਹੋਇਆ ਸੀ ਕਿ ਕਿਤੇ ਏਦਾਂ ਹੀ ਪਿਅਰ ਕਰਦਾ ਕਰਦਾ ਮੈਨੂੰ ਛੱਡ ਨਾ ਜਾਵੇ। ਸੋ ਉਹੋ ਹੀ ਹੋਇਆ। ਮੈਨੂੰ ਭੁੰਜੇ ਉਤਾਰ ਕੇ ਉਹਨੇ ਮੇਰੇ ਹੱਥ ਵਿਚ ਗੇਂਦ ਫੜਾਈ, ਕਦੇ ਉਹ ਗੇਂਦ ਮੇਰੇ ਵਲ ਸੁੱਟਦੇ ਕਦੇ ਮੈਂ ਏਧਰ ਉਧਰ ਸੁੱਟਾਂ। ਹਰ ਵਾਰ ਮੇਰਾ ਬਾਪੂ ਨੱਖਦਾ ਨੱਚਦਾ ਜਾਵੇ ਤੇ ਗੇਂਦ ਫੜ ਕੇ ਮੈਨੂੰ ਲਿਆ ਦੇਵੇ। ਮੈਂ

ਬੜਾ ਖੁਸ਼ ਸਾਂ । ਮੈਨੂੰ ਕੀ ਪਤਾ ਸੀ ਕਿ ਮੇਰਾ ਬਾਪੂ ਖੇਡਦਾ ਨਹੀਂ ਪਿਆ, ਬਲਕਿ ਬਾਹਰ ਜਾਣ ਦਾ ਬਹਾਨਾ ਤਲਾਸ਼ ਕਰ ਰਿਹੈ । ਬੱਸ ਜੀ ਇਕ ਵਾਰੀ ਗੇਂਦ ਜ਼ਰਾ ਦੂਰ ਚਲੀ ਗਈ । ਬਾਪੂ ਗੇਂਦ ਫੜਨ ਗਿਆ ਮੁੜ ਆਇਆ ਹੀ ਨਹੀਂ । ਮੇਰੇ ਨਾਲ ਧੋਖਾ ਕਰ ਗਿਆ । ਖੈਰ ਕੋਈ ਗੱਲ ਨਹੀਂ ਅੱਜ ਆ ਲਵੇ । ਨਾ ਕੁਛੜ ਬਹਿ ਕੇ ਦਾੜ੍ਹੀ ਪੁੱਟੀ ਤਾਂ ਮੇਰਾ ਨਾਂ ਵੀ ਬਿੱਟੂ ਨਹੀਂ ।

ਲੜਾਈ ਦੀ ਤਿਆਰੀ ਵਿਚ ਮੈਂ ਪਹਿਲਾ ਕੰਮ ਤੇ ਇਹ ਕੀਤਾ ਕਿ ਜਿਸ ਮੇਜ਼ ਤੇ ਮੇਰੇ ਪਿਉ ਦੀਆਂ ਕਿਤਾਬਾਂ ਰਖੀਆਂ ਹਨ, ਉਸ ਦੇ ਮੇਜ਼ ਪੋਸ਼ ਨੂੰ ਖਿਚਣਾ ਸ਼ੁਰੂ ਕੀਤਾ ਤਾਕਿ ਕਿਤਾਬਾਂ ਦਾ ਸਤਿਆਨਾਸ ਕੀਤਾ ਜਾ ਸਕੇ । ਮੁਨਾਸਿਬ ਮੌਕਾ ਮਿਲ ਗਿਆ ਸੀ ਕਿਉਂਕਿ ਮੈਂ ਵੇਖਿਆ ਕਿ ਮੇਰੀ ਭੂਆ ਜਿਸ ਕੋਲ ਮੇਰੇ ਮਾਂ ਪਿਉ ਮੈਨੂੰ ਛਡ ਕੇ ਜਾਂਦੇ ਨੇ ਵਿਹੜੇ ਵਿਚ ਲੰਮੀ ਪਈ ਧੁੱਪ ਸੇਕ ਰਹੀ ਸੀ, ਜਾਂ ਸੌਂ ਗਈ ਸੀ । ਮੇਜ਼ ਤੇ ਕਿਤਾਬਾਂ ਕਾਫੀ ਸਨ ਤੇ ਮੇਜ਼ਪੋਸ਼ ਨੂੰ ਖਿੱਚਣਾ ਆਸਾਨ ਨਹੀਂ ਸੀ, ਪਰ ਮੈਂ ਵੀ ਹੌਲੀ ਹੌਲੀ ਹੰਭਲਾ ਮਾਰ ਕੇ ਝਟਕੇ ਦੇਂਦਾ ਰਿਹਾ । ਹੌਲੀ ਹੌਲੀ ਮੇਜ਼ ਪੋਸ਼ ਖਿਸਕਣਾ ਸ਼ੁਰੂ ਹੋ ਗਿਆ ਤੇ ਬੜੀ ਦੇਰ ਬਾਦ ਸਣੇ ਕਿਤਾਬਾਂ ਦੇ ਥਲੇ ਡਿਗ ਪਿਆ ।ਨਾਲ ਹੀ ਮੈਂ ਵੀ ਡਿਗ ਪਿਆ । ਸਿਆਹੀ ਦੀ ਦਵਾਤ ਵੀ ਡਿਗ ਕੇ ਟੁੱਟ ਗਈ ਤੇ ਮੇਰੇ ਹੱਥ ਪੈਰ ਤੇ ਕਪੜੇ ਰੰਗੇ ਗਏ। ਡਿਗਣ ਨਾਲ ਥੋੜ੍ਹੀ ਸੱਟ ਵੀ ਲਗੀ ਪਰ ਲੜਾਈ ਵਿਚ ਕੋਈ ਮਾਮੂਲੀ ਸੱਟਾਂ ਪੇਟਾਂ ਨੂੰ ਥੋੜ੍ਹਾ ਵੇਖਦਾ ਏ ।ਜੇ ਬਾਪੂ ਦੀਆਂ ਕਿਤਾਬਾਂ ਭੁੰਜੇ ਰੁਲਦੀਆਂ ਪਈਆਂ ਸਨ ਤਾਂ ਮੇਰੇ ਹੱਥਾਂ ਪੈਰਾਂ ਨੂੰ ਜ਼ਰਾ ਸਿਆਹੀ ਲਗ ਗਈ ਤਾਂ ਆਖਿਰ ਕਾਹਦੀ ਆ ਗਈ । ਮੈਨੂੰ ਸੱਟ ਲਗਣ ਦਾ ਵੀ ਅਫਸੋਸ ਨਹੀਂ ਸੀ ਤੇ ਬੜੇ ਉਤਸ਼ਾਹ ਨਾਲ ਬਾਪੂ ਦੀਆਂ ਕਿਤਾਬਾਂ ਨੂੰ ਆਪਣੇ ਸਿਆਹੀ ਰੰਗੇ ਹਥਾਂ ਨਾਲ ਰੰਗ ਰਿਹਾ ਸਾਂ ।ਦਿਲ ਤਾਂ ਕਹਿੰਦਾ ਸੀ ਕਿ ਮਾਂ ਦੀ ਰੇਸ਼ਮੀ ਸਾੜ੍ਹੀ ਨੂੰ ਵੀ ਏਸੇ ਤਰ੍ਹਾਂ ਖਰਾਬ ਕਰਾਂ ਪਰ ਉਹ ਉਚੀ ਟੰਗੀ ਹੋਈ ਸੀ ਤੇ ਮੇਰੇ ਹੱਥ ਉਥੋਂ ਤਕ ਪਹੁੰਚ ਨਹੀਂ ਸਨ ਸਕਦੇ । ਜ਼ਿੰਦਗੀ 'ਚ ਪਹਿਲੀ ਵਾਰੀ ਆਪਣੇ ਛੋਟੇ ਹੋਣ ਦਾ ਅਫਸੋਸ ਹੋਇਆ । ਏਨੇ ਨੂੰ ਮੇਰੀ ਭੂਆ ਅੰਦਰ ਆ ਗਈ । ਮੈਂ ਵੀ ਡਰ ਗਿਆ ਕਿ ਕਿਤੇ ਇਹ ਨਰਾਜ਼ ਹੀ ਨਾ ਹੋ ਜਾਵੇ । ਸੋ ਮੈਂ ਵੀ ਚਲਿਤਰ ਖੇਡਿਆ । ਲੜਾਈ ਵਿਚ ਸਭ ਕਰਨਾ ਪੈਂਦੈ । ਮੈਂ ਉਲਟਾ ਬੁਲ੍ਹ ਕੱਢ ਕੇ ਰੋਣ ਵਾਲਾ ਮੂੰਹ ਬਣਾਇਆ । ਭੂਆ ਨੇ ਮੈਨੂੰ ਚੁੱਕ ਕੇ ਪੈਰ ਹੱਥ ਧੋਤੇ, ਕਪੜੇ ਬਦਲੇ । ਹੁਣ ਮੈਂ ਲੜਾਈ ਦੇ ਪਹਿਲੇ ਮੋਰਚੇ ਵਿਚ ਥੱਕ ਗਿਆ ਸਾਂ । ਰੱਬ ਜਾਣੇ ਕਿੰਨਾ ਚਿਰ ਮੈਂ ਮੇਜ਼ਪੋਸ਼ ਤੇ ਕਿਤਾਬਾਂ ਨਾਲ ਘੁਲਦਾ ਰਿਹਾ ਸਾਂ । ਸੋ ਮੈਂ ਸੋਚਿਆ ਕਿ ਦੂਜਾ ਹਮਲਾ ਕਰਨ ਤੋਂ ਪਹਿਲਾਂ ਜ਼ਰਾ ਆਰਾਮ ਕਰ ਲੈਣ ਤਾਂ ਚੰਗਾ ਰਹੇਗਾ । ਸੋ ਮੈਂ ਸੌਂ ਗਿਆ ।

ਜਦੋਂ ਮੈਂ ਜਾਗਿਆ, ਉਦੋਂ ਮੇਰੇ ਮਾਂ ਪਿਓ ਨਾਲ ਦੇ ਕਮਰੇ ਵਿਚ ਗੱਲਾਂ ਕਰ ਰਹੇ ਸਨ । ਉਹਨਾਂ ਦੀ ਆਵਾਜ਼ ਸੁਣ ਕੇ ਮੈਨੂੰ ਗੁੱਸਾ ਚੜ੍ਹ ਗਿਆ । ਗੁੱਸੇ ਵਾਲੀ ਗੱਲ ਵੀ ਏ । ਅੱਗੇ ਜਦੋਂ ਉਹ ਬਾਹਰੋਂ ਆਉਂਦੇ ਸਨ ਤਾਂ ਪਹਿਲਾਂ ਮੇਰੇ ਕੋਲ ਆਉਂਦੇ ਸਨ । ਪਹਿਲਾਂ ਮੈਨੂੰ ਬੁਲਾਉਂਦੇ ਸਨ । ਤੇ ਅੱਜ ਉਹਨਾਂ ਮੇਰੀ ਪਰਵਾਹ ਨਹੀਂ ਸੀ ਕੀਤੀ । ਮੈਂ ਸਮਝ ਗਿਆ ਕਿ ਕਿਤਾਬਾਂ ਖਰਾਬ ਹੋਈਆਂ ਵੇਖਕੇ ਉਹ ਗੁੱਸੇ ਹੋ ਗਏ ਨੇ। ਸੋ ਮੈਂ ਵੀ ਘੇਸ ਵੱਟ ਕੇ ਲੰਮਾ ਪਿਆ ਰਿਹਾ ਤੇ ਦਿਲ ਹੀ ਦਿਲ ਵਿਚ ਲੜਨ ਦੇ ਤਰੀਕੇ ਸੋਚਦਾ ਰਿਹਾ । ਇਕ ਤਰੀਕਾ ਮੇਰੇ ਦਿਮਾਗ ਵਿਚ ਇਹ ਆਇਆ ਕਿ ਢਿੱਡ ਪੀੜ ਦੇ ਬਹਾਨੇ ਅੱਜ ਰਾਤੀਂ ਦੋਹਾਂ ਨੂੰ ਪਰੇਸ਼ਾਨ ਕੀਤਾ ਜਾਏ । ਰਾਤ ਦੀ ਸਰਦੀ ਵਿਚ ਜਦੋਂ

ਮਾਂ ਨੂੰ ਮੈਨੂੰ ਚੁਕ ਕੇ ਵਿਰਲਾਉਣਾ ਪਊ ਤਾਂ ਹੋਸ਼ ਆ ਜਾਊ। ਪਰ ਫੇਰ ਖਿਆਲ ਆਇਆ ਕਿ ਏਦਾਂ ਕਰਨ ਨਾਲ ਤਾਂ ਆਪ ਨੂੰ ਵੀ ਬੜੀ ਪਰੇਸ਼ਾਨੀ ਹੋਏਗੀ। ਝੂਠ ਮੂਠ ਰੋਣਾ ਪਏਗਾ। ਝੂਠ ਮੂਠ ਰੋਣਾ ਬੜਾ ਮੁਸ਼ਕਿਲ ਕੰਮ ਏ। ਨਾਲੇ ਹੋ ਸਕਦੈ ਡਾਕਟਰ ਦੀ ਕੌੜੀ ਕਸੈਲੀ ਦਵਾਈ ਪੀਣੀ ਪੈ ਜਾਏ, ਜਾਂ ਸੂਈ ਦੀ ਪੀੜ ਸਹਿਣੀ ਪਵੇ। ਇਕ ਵਾਰੀ ਮੈਨੂੰ ਡਾਕਟਰ ਨੇ ਸੂਈ ਲਾਈ ਸੀ ਤੇ ਬੜੀ ਪੀੜ ਹੋਈ ਸੀ। ਸੂਈ ਦੀ ਪੀੜ ਦਾ ਚੇਤਾ ਆਉਂਦਿਆਂ ਨੀ, ਆਪਣੀ ਝੁਗੀ ਬਾਲਕੇ ਤਮਾਸ਼ਾ ਵੇਖਣ ਵਾਲੀ ਗੱਲ ਮੈਨੂੰ ਮੂਰਖਤਾ ਲੱਗੀ।

ਤਦੇ ਮੇਰੀ ਮਾਂ ਮੇਰੇ ਕਮਰੇ ਵਿਚ ਆਈ। ਉਸਨੇ ਹੱਸਦੇ ਹੋਏ ਮੈਨੂੰ ਚੁੱਕਣ ਲਈ ਹੱਥ ਵਧਾਏ, "ਜਾਗ ਪਿਐ ਮੇਰਾ ਲਾਲ......" ਪਰ ਮੈਂ ਉਹਦੀਆਂ ਏਹੋ ਜਹੀਆਂ ਮੋਮੋਠਗਣੀਆਂ ਗੱਲਾਂ ਵਿਚ ਆਉਣ ਵਾਲਾ ਨਹੀਂ ਸੀ। ਮੈਂ ਨਾ ਤੇ ਅੱਗੇ ਵਾਂਗੂ ਉਹਦੇ ਵਲ ਹੱਸ ਕੇ ਵੇਖਿਆ. ਤੇ ਨਾ ਹੀ ਆਪਣੇ ਹੱਥ ਵਧਾਏ ਕਿ ਮੈਨੂੰ ਚੁੱਕ ਲਵੇ। ਫੇਰ ਵੀ ਉਹਨੇ ਮੈਨੂੰ ਚੁੱਕ ਲਿਆ ਤੇ ਅਲਮਾਰੀ ਚੋਂ ਬਿਸਕੁਟ ਕਢ ਕੇ ਮੈਨੂੰ ਖਾਣ ਨੂੰ ਦਿਤੇ। ਮੈਂ ਗੁੱਸੇ ਵਿਚ ਬਿਸਕੁਟ ਵਗਾਹਕੇ ਮਾਰਿਆ। ਇੰਨੇ ਨੂੰ ਮੇਰਾ ਪਿਓ ਵੀ ਆ ਗਿਆ। ਉਸਨੇ ਵੀ ਹੱਸਦੇ ਹੋਏ ਮੇਰੀਆਂ ਗੱਲ੍ਹਾਂ ਤੇ ਚਪੇੜ ਮਾਰੀ ਤੇ ਮੈਨੂੰ ਚੁੱਕਣ ਲਈ ਹੱਥ ਵਧਾਏ। ਪਰ ਮੈਂ ਉਹਦੇ ਕੋਲ ਜਾਣੋਂ ਨਾਂਹ ਕਰ ਦਿਤੀ। ਜਦੋਂ ਉਹਨੇ ਦੁਬਾਰਾ ਗੋਦੀ ਲੈਣ ਲਈ ਹੱਥ ਵਧਾਏ ਤਾਂ ਮੈਂ ਉਹਦੇ ਹੱਥਾਂ ਤੇ ਆਪਣਾ ਹੱਥ ਮਾਰਿਆ। ਹੁਣੇ ਉਹਨੇ ਮੇਰੀ ਗੱਲ੍ਹ ਤੇ ਜੋ ਚਪੇੜ ਮਾਰੀ ਸੀ। ਮੈਂ ਉਹਦਾ ਬਦਲਾ ਤਾਂ ਲੈਣਾ ਹੀ ਸੀ ਨਾ। ਸੋ ਮੈਂ ਉਹਦੇ ਦੋਨਾਂ ਹੱਥਾਂ ਤੇ ਕਿੰਨੇ ਹੀ ਧਫੇ ਮਾਰੇ। ਮਾਂ ਮੈਨੂੰ ਬਾਪੂ ਕੋਲ ਨਾ ਜਾਂਦਾ ਵੇਖਕੇ ਆਪਣਾ ਹੱਕ ਬਹੁਤਾ ਜਤਾਣ ਲਗੀ। ਉਸ ਬਾਪੂ ਨੂੰ ਕਿਹਾ, "ਬਿੱਟੂ ਮੇਰਾ ਪੁੱਤਰ ਹੈ ਏਸ ਕਰਕੇ ਤੁਹਾਡੇ ਕੋਲ ਨਹੀਂ ਜਾਂਦਾ।" ਬਾਪੂ ਨੇ ਆਪਣਾ ਪੁੱਤਰ ਜਤਾਣ ਲਈ ਮੈਨੂੰ ਮਾਂ ਦੇ ਹੱਥਾਂ ਵਿਚੋਂ ਖੋਹਣਾ ਸ਼ੁਰੂ ਕੀਤਾ। ਮੈਨੂੰ ਬੋਲਣਾ ਨਹੀਂ ਆਉਂਦਾ। ਮੈਨੂੰ ਗੱਲਾਂ ਕਰਨੀਆਂ ਆਉਂਦੀਆਂ ਹੁੰਦੀਆਂ ਤਾਂ ਕਹਿੰਦਾ "ਲੜਨਾ ਹੈ ਤਾਂ ਤੁਸੀਂ ਦੋਏਂ ਲੜੋ, ਆਪਣੀ ਲੜਾਈ 'ਚ ਮੈਨੂੰ ਕਿਉਂ ਘਸੀਟਦੇ ਪਏ ਹੋ।" ਏਸ ਪਕੜ ਦਕੜ ਵਿਚ ਮੇਰੀ ਬਾਂਹ ਨੂੰ ਮਾਸਾ ਜਿੰਨੀ ਖਿਚ ਆਈ ਸੀ ਸੋ ਮੈਂ ਵਿਰੋਧ ਵਿਚ ਜ਼ਰਾ ਜਿੰਨਾ ਚੀਕਿਆ। ਮਾਂ ਨੇ ਖਿਡੌਣੇ ਮੇਰੇ ਅੱਗੇ ਰੱਖਕੇ ਮੈਨੂੰ ਭੁੰਜੇ ਬਿਠਾਇਆ ਤਾਂ ਮੈਂ ਹੱਥ ਮਾਰ ਕੇ ਦੁਧ ਡੋਲ੍ਹ ਦੇਣ ਦੀ ਸਲਾਹ ਬਣਾਈ, ਪਰ ਫਿਰ ਖਿਆਲ ਆਇਆ ਕਿ ਲੜਾਈ ਕਰਨ ਤੋਂ ਪਹਿਲਾਂ ਦੁੱਧ ਪੀ ਲੈਣਾ ਚੰਗਾ ਰਹੇਗਾ। ਸਰੀਰ 'ਚ ਚੁਸਤੀ ਆ ਜਾਏਗੀ। ਸੋ ਮੈਂ ਦੁਧ ਪੀ ਲਿਆ। ਜਿਹੜਾ ਬਿਸਕੁਟ ਥੋੜੀ ਦੇਰ ਪਹਿਲਾਂ ਭੁੰਜੇ ਸੁਟਿਆ ਸੀ, ਉਸਨੂੰ ਚੁਕਕੇ ਥੋੜਾ ਜਿਹਾ ਖਾ ਲਿਆ ਤੇ ਬਾਕੀ ਦਾ ਫੜ ਲਿਆ, ਹੱਥ ਵਿਚ, ਤਾਂ ਕਿ ਲੜਾਈ ਵਿਚ ਕਿਸੇ ਵੇਲੇ ਭੁਖ ਲਗੇ ਤਾਂ ਵਕਤ ਜ਼ਰੂਰਤ ਕੰਮ ਆ ਸਕੇ।

ਤਦੇ ਬਾਪੂ ਨੇ ਮੈਨੂੰ ਚੁਕ ਲਿਆ ਤੇ ਬਾਹਰ ਬਗੀਚੇ ਵਿਚ ਲੈ ਗਿਆ। ਉਥੇ ਬਾਪੂ ਨੇ ਮੈਨੂੰ ਦੋ ਫੁਲ ਤੋੜ ਕੇ ਦਿਤੇ ਪਰ ਮੈਂ ਉਹਦੇ ਨਾਲ ਉਦਾਸੀਨਤਾ ਦਾ ਵਿਉਹਾਰ ਹੀ ਰਖਿਆ। ਫੇਰ ਮੈਂ ਵੇਖਿਆ ਬਾਪੂ ਨਾਲ ਦੇ ਘਰ ਦੀ ਜ਼ਨਾਨੀ ਨਾਲ ਹੱਸ ਹੱਸ ਕੇ ਗੱਲਾਂ ਕਰਨ ਲਗ ਪਿਆ। ਮੈਨੂੰ ਸੁਝ ਗਈ ਕਿ ਇਸ ਬਗੀਚੇ ਵਿਚ ਮੈਨੂੰ ਲਿਆਉਣ ਦਾ ਇਕ ਬਹਾਨਾ ਹੀ ਸੀ। ਦਰਅਸਲ ਬਾਪੂ ਮਾਂ ਤੋਂ ਚੋਰੀ ਏਸ ਜ਼ਨਾਨੀ ਨਾਲ ਗੱਲਾਂ ਕਰਨੀਆਂ ਚਾਹੁੰਦਾ ਸੀ। ਪਰ ਇਹ ਗੱਲ

ਕਿਸੇ ਤਰ੍ਹਾਂ ਮੈਂ ਮਾਂ ਨੂੰ ਦੱਸ ਨਹੀਂ ਸਾਂ ਸਕਦਾ। ਮੈਨੂੰ ਅਜੇ ਬੋਲਣਾ ਜੁ ਨਾ ਆਉਂਦਾ ਹੋਇਆ। ਕਮਰੇ 'ਚ ਜਾ ਕੇ ਮੈਂ ਬਥੇਰਾ ਮਾਂ ਅੱਗੇ ਆ ਆ ਕਰਕੇ ਰੌਲਾ ਪਾਇਆ ਪਰ ਮੇਰੀ ਮਾਂ ਕੁਝ ਨਾ ਸਮਝੀ ਤੇ ਮੇਰਾ ਇਹ ਵਾਰ ਖਾਲੀ ਚਲਾ ਗਿਆ। ਲੜਾਈ ਵਿਚ ਕਈ ਵਾਰ ਖਾਲੀ ਵੀ ਤਾਂ ਜਾਂਦੇ ਹੀ ਨੇ ਨਾ। ਸੋ ਮੈਂ ਹੌਸਲਾ ਨਾ ਹਾਰਿਆ।

ਮੈਂ ਵੇਖਿਆ ਮਾਂ ਨੇ ਨਵੇਂ ਕਪੜੇ ਪਾ ਲਏ ਸਨ। ਸਿਰ ਵੀ ਵਾਹ ਲਿਆ ਸੀ। ਬਾਪੂ ਵੀ ਮੈਨੂੰ ਮਾਂ ਨੂੰ ਫੜਾ ਕੇ ਕਪੜੇ ਬਦਲਨ ਲਗ ਪਿਆ। ਮੈਂ ਸਮਝ ਗਿਆ ਕਿਤੇ ਜਾਣ ਦੀ ਤਿਆਰੀ ਏ। ਦੋਨਾਂ ਦੇ ਹਾਵਾਂ ਭਾਵਾਂ ਨੇ ਬਲਦੀ ਤੇ ਤੇਲ ਪਾ ਦਿਤਾ। ਮੈਂ ਗੁੱਸੇ ਵਿਚ ਮਾਂ ਦੇ ਸਿਰ ਤੇ ਹੱਥ ਮਾਰ ਮਾਰ ਕੇ ਉਹਦੇ ਵਾਲ ਏਨੇ ਖਿਲਾਰ ਸੁੱਟੇ ਕਿ ਉਸਨੂੰ ਇਕ ਵਾਰ ਫਿਰ ਸ਼ੀਸ਼ੇ ਕੋਲ ਜਾ ਕੇ ਵਾਲ ਸਵਾਰਨੇ ਪਏ। ਮੈਂ ਆਪਣੀ ਸਫਲਤਾ ਤੇ ਬੜਾ ਖੁਸ਼ ਸਾਂ। ਮਾਂ ਨੇ ਆਪਣੇ ਵਾਲ ਠੀਕ ਕਰਕੇ, ਮੇਰਾ ਮੂੰਹ ਧੋਤਾ ਤੇ ਮੈਨੂੰ ਵੀ ਨਵੀਂ ਫਰਾਕ ਤੇ ਸਵੈਟਰ ਪਾ ਦਿਤੇ। ਫੇਰ ਮਾਂ ਛੀ ਛੀ ਕਰਕੇ ਮੈਨੂੰ ਪੇਸ਼ਾਬ ਕਰਾਉਣ ਲਗੀ। ਪੇਸ਼ਾਬ ਮੈਨੂੰ ਆਇਆ ਦਾ ਤਾਂ ਹੈਸੀ ਪਰ ਉਹਦੇ ਛੀ ਛੀ ਕਰਨ ਤੇ ਮੈਂ ਪੇਸ਼ਾਬ ਨਾ ਕੀਤਾ। ਫੇਰ ਬਾਪੂ ਵੀ ਮੈਨੂੰ ਚੁਕ ਕੇ ਕਿੰਨਾ ਚਿਰ ਛੀ ਛੀ ਕਰਦਾ ਰਿਹਾ। ਪਰ ਮੈਂ ਕੋਈ ਗੱਲ ਨਾ ਗੌਲੀ। ਮੇਰੇ ਕੋਲ ਲੜਨ ਲਈ ਕੋਈ ਬਾਰੂਦ ਗੋਲੀਆਂ ਥੋੜੀਆਂ ਸਨ। ਪੇਸ਼ਾਬ ਵਗੈਰਾ ਹੀ ਤਾਂ ਮੇਰਾ ਵਧੀਆ ਅਸਲਾ ਸੀ, ਉਸਨੂੰ ਮੈਂ ਕਿਵੇਂ ਜ਼ਾਇਆ ਕਰ ਦੇਂਦਾ। ਫੇਰ ਬਾਪੂ ਨੇ ਮੈਨੂੰ ਚੁਕ ਲਿਆ। ਮੈਂ ਦਿਲ ਵਿਚ ਸੋਚ ਰਿਹਾ ਸਾਂ ਕਿ ਕਿਤੇ ਇਹ ਫੇਰ ਮੈਨੂੰ ਘਰ ਹੀ ਨਾ ਛੱਡ ਜਾਣ। ਏਨੇ ਨੂੰ ਮੇਰੇ ਬਾਪੂ ਨੇ ਕਿਹਾ "ਇਹ ਬੜਾ ਬਦਮਾਸ਼ ਹੈ, ਪੇਸ਼ਾਬ ਨਹੀਂ ਕਰਦਾ। ਅੱਗੇ ਮੇਰੀਆਂ ਕਿਤਾਬਾਂ ਅੱਜ ਸਿਆਹੀ ਨਾਲ ਰੰਗ ਦਿਤੀਆਂ ਸੂ।" ਮੈਂ ਵਿਚੋਂ ਬੜਾ ਖੁਸ਼ ਹੋਇਆ ਅਤੇ ਦਿਲ ਹੀ ਦਿਲ ਵਿਚ ਕਿਹਾ, "ਬਾਪੂ ਅਜੇ ਕੀ ਹੋਇਆ, ਤੂੰ ਅੱਜ ਮੈਨੂੰ ਧੋਖਾ ਦੇ ਕੇ ਚਲਾ ਗਿਆ ਸੈਂ, ਮੈਂ ਵੀ ਅੱਜ ਤੈਨੂੰ ਉਹ ਕਰਾਰੇ ਹੱਥ ਵਿਖਾਊਂ ਜੋ ਤੈਨੂੰ ਸਾਰੀ ਉਮਰ ਯਾਦ ਰਹੇ ਕਿ ਕੋਈ ਮਿਲਿਆ ਸੀ।"

ਮੇਰੇ ਚੰਗੇ ਭਾਗਾਂ ਨੂੰ, ਮਾਂ ਤੇ ਬਾਪੂ ਨੇ ਬਾਹਰ ਜਾਣ ਲਗਿਆਂ ਮੈਨੂੰ ਵੀ ਨਾਲ ਲੈ ਲਿਆ। ਮੈਂ ਬੜਾ ਖੁਸ਼ ਸਾਂ, ਤੇ ਸੋਚਦਾ ਸਾਂ ਚੰਗਾ ਮੌਕਾ ਮਿਲਿਆ। ਅੱਜ ਇਹਨਾਂ ਦੋਨਾਂ ਨੂੰ ਭਰੇ ਬਾਜ਼ਾਰ ਵਿਚ ਭੰਡਾਂਗਾ।

ਬਾਜ਼ਾਰ ਵਿਚ ਇਕ ਜਗਾ ਬਾਪੂ ਕਿਸੇ ਨਾਲ ਗੱਲ ਕਰਨ ਲਈ ਰੁਕ ਗਿਆ। ਮੈਨੂੰ ਮਾਂ ਨੇ ਚੁਕਿਆ ਹੋਇਆ ਸੀ। ਇਹ ਵੇਲਾ ਮੈਨੂੰ, ਹਮਲਾ ਕਰਨ ਲਈ ਚੰਗਾ ਲਗਿਆ। ਮੈਂ ਜ਼ੋਰ ਦੀ ਪੇਸ਼ਾਬ ਦੀ ਧਾਰ ਜੁ ਮਾਰੀ ਤਾਂ ਬਾਪੂ ਦੇ ਗਰਮ ਕੋਟ ਤੇ ਪੈਂਟ ਉਤੇ ਲੰਬੀ ਲਕੀਰ ਪੈ ਗਈ। ਬਾਪੂ ਤਤ ਤਤ ਕਰਦਾ, ਡਰਦਾ ਮਾਰਾ ਇਉਂ ਪਿਛੇ ਹਟਿਆ ਜਿਵੇਂ ਦੁਸ਼ਮਣ ਦੇ ਅਚਾਨਕ ਹਮਲਾ ਕਰ ਦੇਣ ਤੇ ਫੌਜੀਆਂ 'ਚ ਖਲਬਲੀ ਮੱਚ ਜਾਂਦੀ ਏ। ਮਾਂ ਦੇ ਥੱਲੇ ਉਤਾਰਦਿਆ ਉਤਾਰਦਿਆ ਮੈਂ ਉਸ ਨੂੰ ਵੀ ਭਿਉਂ ਦਿਤਾ। ਮੈਂ ਖੁਸ਼ ਸਾਂ ਕਿ ਇਕੋ ਵਾਰ ਨਾਲ ਦੋਵੇਂ ਦੁਸ਼ਮਣ ਫੱਟੜ ਕੀਤੇ ਨੇ ਤੇ ਆਪ ਸੁੱਕਾ ਹੀ ਬਚ ਗਿਆ ਹਾਂ। ਮੇਰੀ ਪੈਂਟ ਰਾਹ ਵਾਲੀ ਬਣੀ ਹੋਈ ਸੀ, ਇਸ ਲਈ ਮੈਂ ਸੁੱਕਾ ਹੀ ਬਚ ਗਿਆ ਸਾਂ।

ਅੱਗੇ ਜਾਕੇ ਇਕ ਦੁਕਾਨ ਵਿਚ ਮਾਂ ਤੇ ਬਾਪੂ ਕੋਈ ਚੀਜ਼ ਖਰੀਦਣ ਲਗੇ। ਪਹਿਲਾਂ

ਤਾਂ ਮੇਰਾ ਧਿਆਨ ਦੁਕਾਨ ਵਿਚ ਪਈਆਂ ਚਮਕੀਲੀਆਂ ਚੀਜ਼ਾਂ ਨੇ ਖਿਚ ਲਿਆ। ਚੀਜ਼ਾਂ ਨੂੰ ਵੇਖਦੇ ਹੀ ਇਕ ਖਿਡਾਉਣੇ ਤੇ ਮੇਰੀ ਨਜ਼ਰ ਟਿਕ ਗਈ ਤੇ ਉਸ ਵਲ ਇਸ਼ਾਰਾ ਕੀਤਾ। ਬਾਪੂ ਸਮਝ ਗਿਆ ਕਿ ਮੈਂ ਹਵਾਈ ਜਹਾਜ਼ ਲੈਣਾ ਚਾਹੁੰਦਾ ਹਾਂ। ਉਹਦਾ ਮੁੱਲ ਬਹੁਤਾ ਹੋਵੇਗਾ, ਇਸ ਲਈ ਮਾਂ ਤੇ ਬਾਪੂ ਨੇ ਮੈਨੂੰ ਕਈ ਦੂਸਰੀਆਂ ਚੀਜ਼ਾਂ ਲੈਣ ਲਈ ਪਰੇਰਿਆ "ਔਹ ਗੁੱਡੀਆਂ ਲੈ ਲੈ, ਔਹ ਗੇਂਦ ਲੈ ਲੇ।" ਪਰ ਮੈਂ ਪੱਸਰ ਗਿਆ ਤੇ ਜਿੰਨਾ ਚਿਰ ਉਹ ਹਵਾਈ ਜਹਾਜ਼ ਲੈ ਨਾ ਲਿਆ ਉਨੀਂ ਚਿਰ ਰੌਲਾ ਪਾਂਦਾ ਰਿਹਾ।

ਦੁਕਾਨੋਂ ਬਾਹਰ ਨਿਕਲਦਾ ਬਾਪੂ ਕਹਿ ਰਿਹਾ ਸੀ, "ਬਿੱਟੂ ਬੜਾ ਬਦਮਾਸ਼ ਹੋ ਗਿਆ ਏ।" ਮੈਂ ਦਿਲ'ਚ ਕਿਹਾ, 'ਅਜੇ ਤੂੰ ਮੇਰੀ ਬਦਮਾਸ਼ੀ ਕੀ ਦੇਖੀ ਏ ਠਹਿਰ ਜਾ ਅਜੇ ਤਾਂ ਮੈਂ ਤੁਹਾਨੂੰ ਮਜ਼ਾ ਚਖਾਣਾ ਏ'।' ਮੈਨੂੰ ਰਾਹ ਵਿਚ ਮਾਂ ਤੇ ਬਾਪੂ ਵਾਰੀ ਵਾਰੀ ਚੁਕਦੇ ਸਨ। ਸੋ ਮੈਂ ਵਾਰੀ ਵਾਰੀ ਹਵਾਈ ਜਹਾਜ਼ ਮਾਰ ਮਾਰ ਉਹਨਾਂ ਦੇ ਹੱਥਾਂ ਬਾਹਵਾਂ ਉਤੇ ਕਈ ਸੱਟਾਂ ਲਾਈਆਂ। ਘਰ ਆ ਕੇ ਵੀ ਮਾਂ ਤੇ ਬਾਪੂ ਚਾਹੁੰਦੇ ਸਨ ਕਿ ਮੈਂ ਛੇਤੀ ਸੌਂ ਜਾਵਾਂ। ਏਸ ਲਈ ਜਦ ਤਕ ਮਾਂ ਤੇ ਬਾਪੂ ਰੋਟੀ ਖਾਣ ਮੈਨੂੰ ਭੂਆ ਨੇ ਦੁਧ ਪਿਲਾ ਦਿਤਾ।

ਰੋਟੀ ਖਾਣ ਤੋਂ ਬਾਅਦ ਮਾਂ ਮੰਜੇ ਤੇ ਲੇਟੀ ਕਾਫੀ ਦੇਰ ਮੈਨੂੰ ਫੜ ਫੜ ਕੇ ਲੰਮੇ ਪਾਉਣ ਦੀ ਕੋਸ਼ਿਸ਼ ਕਰਦੀ ਰਹੀ। ਪਰ ਮੈਂ ਅੱਜ ਦੁਪਿਹਰ ਤੋਂ ਬਾਦ ਸਾਰਾ ਦਿਨ ਸੁੱਤਾ ਰਿਹਾ ਸਾਂ। ਸੋ ਮੈਂ ਸੌਣਾ ਨਹੀਂ ਸਾਂ ਚਾਹੁੰਦਾ ਸਗੋਂ ਸੌਣ ਵਾਲਿਆ ਦੀ ਨੀਂਦ ਖਰਾਬ ਕਰਨੀ ਚਾਹੁੰਦਾ ਸਾਂ। ਇਸ ਲਈ ਜਦੋਂ ਵੀ ਮਾਂ ਜ਼ਰਾ ਕੁ ਊਂਘੇ ਮੈਂ ਹਵਾਈ ਜਹਾਜ਼ ਉਹਦੇ ਉਤੇ ਸੁੱਟ ਦਿਆ। ਮਾਂ ਨੇ ਤੰਗ ਆ ਮੈਨੂੰ ਇਕ ਚਪੇੜ ਵੀ ਮਾਰੀ। ਮੈਂ ਰੋ ਪਿਆ, ਪਰ ਮਾਰ ਪੈਣ ਦਾ ਅਫ਼ਸੋਸ ਨਹੀਂ ਸੀ। ਲੜਨਾ ਹੋਵੇ ਤਾਂ ਮਾਰਨ ਤੋਂ ਪਹਿਲਾਂ ਮਾਰ ਖਾਣ ਲਈ ਵੀ ਤਿਆਰ ਰਹਿਣਾ ਚਾਹੀਦੈ। ਸੋ ਮੈਂ ਤਿਆਰ ਸਾਂ। ਮੈਨੂੰ ਰੋਂਦੇ ਨੂੰ ਵੇਖਕੇ ਬਾਪੂ ਨੇ ਮੈਨੂੰ ਆਪਣੇ ਪਲੰਘ ਤੇ ਖਿੱਚ ਲਿਆ। ਮੈਂ ਉਹਨੂੰ ਵੀ ਏਸ ਤਰ੍ਹਾਂ ਤੰਗ ਕਰਦਾ ਰਿਹਾ। ਅਖੀਰ ਬਾਪੂ ਨੇ ਉਠਕੇ ਬੱਤੀ ਬੁਝਾ ਦਿਤੀ। ਮੈਂ ਜ਼ੋਰ ਜ਼ੋਰ ਦੀ ਰੋਣਾ ਸ਼ੁਰੂ ਕਰ ਦਿਤਾ ਤੇ ਜ਼ਿੱਦ ਕੀਤੀ ਕਿ ਬੱਤੀ ਫੇਰ ਜਗਾਈ ਜਾਏ। ਏਸ ਤਰ੍ਹਾਂ ਕਾਫੀ ਦੇਰ ਹੋ ਗਈ।

ਜਦੋਂ ਮੈਂ ਥੱਕ ਗਿਆ ਤਾਂ ਚੁਪ ਕਰਕੇ ਮਾਂ ਦੀ ਮੰਜੀ ਤੇ ਜਾ ਕੇ ਉਹਦੇ ਨਾਲ ਲੰਮਾ ਪੈ ਗਿਆ। ਥੋੜੀ ਦੇਰ ਬਾਦ ਬਾਪੂ ਉਠਿਆ। ਉਹਨੇ ਬੱਤੀ ਬੁਝਾਈ ਤੇ ਮਾਂ ਨੂੰ ਕੁਝ ਆਖਿਆ। ਮਾਂ ਮੰਜੀ ਤੋਂ ਉਠਣ ਲਗੀ ਤਾਂ ਮੈਂ ਕਮੀਜ਼ ਘੁੱਟ ਕੇ ਹੱਥਾਂ ਵਿਚ ਫੜ ਲਈ। ਬਾਪੂ ਮੈਨੂੰ ਜਾਗਦਾ ਵੇਖ ਕੇ ਆਪਣੇ ਪਲੰਘ ਤੇ ਚਲਾ ਗਿਆ। ਏਸ ਤਰ੍ਹਾਂ ਦੋ ਵਾਰੀ ਹੋਇਆ। ਤੀਜੀ ਵਾਰੀ ਉਹ ਖਿਝ ਗਿਆ। "ਏਹ ਕमਬਖਤ ਅਜ ਸੌਂਦਾ ਹੀ ਨਹੀਂ" ਜਦੋਂ ਉਹ ਏਦਾਂ ਬੁੜਬੜਾਉਂਦਾ ਹੋਇਆ ਮੁੜ ਆਪਣੇ ਪਲੰਘ ਤੇ ਜਾ ਸੁੱਤਾ, ਤੇ ਫੇਰ ਉਹਦੇ ਘੁਰਾੜਿਆਂ ਦੀ ਆਵਾਜ਼ ਆਉਣੀ ਸ਼ੁਰੂ ਹੋ ਗਈ ਤਾਂ ਮੈਂ ਸਮਝ ਗਿਆ ਕਿ ਬਾਪੂ ਨੇ ਲੜਾਈ ਵਿਚ ਹਾਰ ਮੰਨ ਲਈ ਹੈ।

ਮਨ ਹੀ ਮਨ ਵਿਚ ਏਸ ਜਿੱਤ ਦੀ ਖੁਸ਼ੀ ਮਨਾਉਂਦਾ, ਪਤਾ ਨਹੀਂ ਮੈਂ ਕਦ ਸੌਂ ਗਿਆ। ਸੌਣ ਲਗਿਆ ਵੀ ਆਪਣੀ ਮਾਂ ਦੀ ਕਮੀਜ਼ ਮੈਂ ਘੁੱਟ ਕੇ ਆਪਣੇ ਹੱਥਾਂ ਵਿਚ ਫੜੀ ਹੋਈ ਸੀ, ਤਾ ਕਿ ਉਹ ਮੈਨੂੰ ਸੁੱਤੇ ਪਏ ਨੂੰ ਛੱਡਕੇ ਜਾ ਨਾ ਸਕੇ।

ਗੁਰਦਿਆਲ ਸਿੰਘ

# ਤਿੰਨ ਪੀੜ੍ਹੀਆਂ ਦੀਆਂ ਉਣੀਂਦੀਆਂ ਅੱਖਾਂ

ਉਹਨੂੰ ਸਾਹਮਣੇ ਆਉਂਦਾ ਇਕ ਸ਼ਰਾਬੀ ਹੁਣੇ ਦਿੱਸਿਆ ਸੀ। ਝੋਲੇ ਖਾਂਦਾ, ਪਟੜੀ ਦੇ ਏਧਰ-ਉਧਰ ਡਿਗਦਾ-ਢਹਿੰਦਾ ਉਸ ਵਲ ਆ ਰਿਹਾ ਸੀ। ਪਰ ਜਦੋਂ ਖੜੋ ਕੇ, ਐਨਕ ਠੀਕ ਕਰਦਿਆਂ ਉਹਨੇ ਵੇਖਿਆ, ਉਥੇ ਕੁਝ ਵੀ ਨਹੀਂ ਸੀ—ਸਿਧੀ-ਸਪਾਟ ਸੂਏ ਦੀ ਪਟੜੀ ਦੇ ਦੋਹੀਂ ਪਾਸੀਂ ਨਾਲ ਉਗੇ ਸਰਾਂ ਦੇ ਬੂਝੇ। ਵਿਚਕਾਰ ਸ਼ਾਂਤ ਕੰਢਿਆਂ ਤਕ ਖਹਿ ਖਹਿ ਵਗਦਾ ਠੰਡਾ, ਨਿਰਮਲ ਪਾਣੀ, ਜਿਹੜਾ ਚੜ੍ਹਦੇ ਸੂਰਜ ਦੀ ਲਾਲੀ ਨਾਲ ਰਤਾ ਲਾਲ ਹੋਇਆ ਜਾਪਦਾ ਸੀ।

ਉਹਨੇ ਅੱਖਾਂ ਮੀਚ ਕੇ ਦੋ ਲੰਮੇ ਸਾਹ ਖਿਚੇ, ਤੇ ਜਦੋਂ ਚਿਤ ਟਿਕਾਣੇ ਆ ਗਿਆ ਤਾਂ ਕੁੜਤੇ ਦੀ ਕੰਨੀ ਨਾਲ ਐਨਕ ਸਾਫ ਕਰਕੇ ਮੁੜ ਲਾ ਲਈ ਤੇ ਅਗਾਂਹ ਤੁਰ ਪਿਆ। ਚਿੜੀਆਂ ਦੀ ਚਰੁਚੋਲਰ, ਠੰਡੀ, ਰੁਮਕ-ਰੁਮਕ ਵਗਦੀ ਹਵਾ, ਆਸੀਂ ਪਾਸੀਂ ਲਹਿਰਾਂਦੀਆਂ, ਪੀਲੀਆਂ ਪੈ ਰਹੀਆਂ ਪੈਲੀਆਂ ਕਣਕਾਂ ਤੇ ਸ਼ਾਂਤ ਵਾਤਾਵਰਨ ਸਦਕਾ ਉਹਨੂੰ ਹੁਣੇ ਦਿੱਸੇ ਸ਼ਰਾਬੀ ਦਾ ਖਿਆਲ ਭੁੱਲ ਗਿਆ। ਪਰ ਜਦੋਂ ਉਹ ਉਸ ਥਾਂ ਦੇ ਕੋਲ ਆਇਆ, ਜਿਥੇ ਉਹ ਸ਼ਰਾਬੀ ਦਿੱਸਿਆ ਸੀ, ਤਾਂ ਚਾਣਚਕ ਤ੍ਰਬਕ ਕੇ ਇਉਂ ਖੜੋ ਗਿਆ ਜਿਵੇਂ ਸਾਹਮਣੇ ਸੱਪ ਦਿੱਸ ਪਿਆ ਹੋਵੇ। ਸੱਜੇ-ਖੱਬੇ ਵੇਖਿਆ, ਕੁਝ ਵੀ ਨਹੀਂ ਸੀ। ਇਕ ਬੱਈਆ, ਸਰ ਦਿਆਂ ਤੀਲਿਆਂ ਉਤੇ ਟਪੂਸੀਆਂ ਮਾਰਦਾ ਚਹਿਕ ਰਿਹਾ ਸੀ; ਤੇ ਪੂਰਬ ਵਲੋਂ, ਖ਼ੜਸੁਕ ਜੰਡ ਦੇ ਪਿਛਵਾੜਿਓਂ ਸੂਰਜ ਸਹਿਜੇ ਸਹਿਜੇ ਉਤਾਂਹ ਉਠ ਆ ਰਿਹਾ ਸੀ।

ਫੇਰ ਉਹਦੀਆਂ ਲੱਤਾਂ ਕੰਬਣ ਲਗੀਆਂ ਤੇ ਉਥੋਂ ਹੀ ਪਿਛਾਂਹ ਮੁੜ ਪਿਆ। ਰਾਹ ਵਿਚ ਕਿੰਨੇ ਵਾਰੀ ਮਗਰ ਕਿਸੇ ਦੀ ਪੈੜ-ਚਾਲ ਸੁਣੀ—ਥਿੜਕਦੇ, ਸ਼ਰਾਬੀ ਪੈਰਾਂ ਦਾ ਖੜਾਕ। ਤਿੰਨ ਵਾਰੀ ਉਸ ਭੌਂ ਕੇ ਪਿਛਾਂਹ ਵੀ ਤਕਿਆ, ਪਰ ਕੋਈ ਬੰਦਾ ਨਜ਼ਰ ਨਹੀਂ ਆਇਆ।

ਘਰ ਆਕੇ ਜਦੋਂ ਨਾਹ-ਧੋ ਕੇ ਤਿਆਰ ਹੋਣ ਪਿਛੋਂ, ਚਾਹ ਪੀਣ ਲਈ ਆ ਬੈਠਾ ਤਾਂ ਇਕ ਵਾਰ ਫੇਰ ਉਹਨੂੰ ਭੁਲੇਖਾ ਪਿਆ ਜਿਵੇਂ ਕੋਈ ਬੰਦਾ ਲੜਖੜਾਂਦਾ, ਗਲੀ ਵਿਚੋਂ ਲੰਘਿਆ ਹੈ—ਚਿਕ ਉਤੇ ਉਹਦਾ ਪਰਛਾਵਾਂ ਪਿਆ ਸੀ। ਉਹ ਫੇਰ ਸਹਿਮ ਗਿਆ। ਉਠ ਕੇ ਚਿਕ ਚੁਕੀ ਤੇ ਬਾਹਰ ਵੇਖਿਆ। ਗਲੀ ਵਿਚ ਘੁਮਿਆਰਾਂ ਦੇ ਤਿੰਨ ਮੁੰਡੇ ਗੋਲੀਆਂ ਖੇਡੀ ਜਾਂਦੇ ਸਨ। ਮੱਥੇ ਤਿਊੜੇ ਪਾ ਕੇ ਪਿਛਾਂਹ ਮੁੜਿਆ ਤਾਂ ਚਿਕ ਵਿਚੋਂ ਇਕ ਸਿਲਤ ਪੋਟੇ ਵਿਚ ਖੁੱਭ ਗਈ। ਘੂਰ ਕੇ ਪੁਰਾਣੀ, ਖੁਥੜ ਜਿਹੀ ਚਿਕ ਵਲ ਝਾਕਦਿਆਂ ਉਹ ਮੁੜ ਕੁਰਸੀ ਉਤੇ ਆ ਬੈਠਾ।

'ਆਖਰ ਇਹ ਹੈ ਕੀ ?' ਉਸਨੇ ਦਿਮਾਗ ਉਤੇ ਜ਼ੋਰ ਪਾ ਕੇ ਸੋਚਣ ਦਾ ਯਤਨ ਕੀਤਾ, ਪਰ ਮੁੜ ਮੁੜ ਜਿਵੇਂ ਅੰਗਰੇਜ਼ੀ ਦੇ ਮੁਹਾਵਰੇ, ਔਖੇ ਸ਼ਬਦ, ਗਰਾਮਰ ਦੇ ਨੇਮ, ਹੀ ਯਾਦ, ਆਉਂਦੇ ਰਹੇ, ਹੋਰ ਗੱਲ ਕੋਈ ਨਹੀਂ ਆਹੁੜੀ।

'ਅੱਜ ਤਾਂ ਮੁੰਡਿਆਂ ਦਾ ਦੂਜਾ ਪਰਚੈ !' ਸੋਚਦਿਆਂ ਹੀ ਉਹ ਜਿਵੇਂ ਖੁਸ਼ੀ ਨਾਲ ਭੁੜਕ ਪਿਆ। ਚਿੱਤ ਕੀਤਾ, ਹੁਣੇ ਸਕੂਲ ਤੁਰ ਜਾਏ–ਤੁਰਤ-ਪੈਰ ਦੱਸੇ ਗੁਰਾਂ ਦਾ ਵਿਦਿਆ-ਰਥੀਆਂ ਨੂੰ ਇਮਤਿਹਾਨ ਵਿਚ ਬੜਾ ਲਾਭ ਹੁੰਦੈ। ਨਾਲੇ ਨਿਗਰਾਨੀ ਕਰਨ ਵਾਲੇ ਮਾਸਟਰ ਨੂੰ ਵੀ ਦੁਬਾਰਾ ਯਾਦ ਕਰਾਣਾ ਸੀ ਕਿ ਅਹਿ ਅਹਿ ਮੁੰਡੇ 'ਆਪਣੇ' ਐਂ, ਇਹਨਾਂ ਦਾ 'ਖਿਆਲ' ਰਖੇ।

"ਚਾਹ ਬਈ !" ਉਚੀ ਹਾਕ ਮਾਰੀ ਤੇ ਫੇਰ ਚੁੱਪ ਕਰਕੇ ਬੈਠਾ ਸਾਹਮਣੀ, ਤਖ-ਤਿਆਂ ਤੋਂ ਸਖਣੀ ਅਲਮਾਰੀ ਵਿਚ ਚਿਣੀਆਂ ਪੁਰਾਣੀਆਂ ਕਿਤਾਬਾਂ ਨੂੰ ਵੇਖਣ ਲਗ ਪਿਆ। ਪਾਟੀਆਂ ਜਿਲਦਾਂ, ਖੁਥੇ ਵਰਕੇ-ਰੱਦੀ ਵਿਚ ਵੇਚਣ ਵਾਲਾ ਮਾਲ ਸੀ ਸਾਰਾ। ਪਰ ਪੰਜ ਵਰ੍ਹੇ ਹੋ ਗਏ ਸਨ ਇਹਨਾਂ ਨੂੰ ਵੇਚ ਨਹੀਂ ਸੀ ਸਕਿਆ–ਵੇਚਣ ਦੇ ਖਿਆਲ ਨਾਲ ਈ ਅੰਦਰ ਖੋਹ ਜਿਹੀ ਪੈਣ ਲਗ ਪੈਂਦੀ ਸੀ।

ਆਪਣੀ ਐਨਕ ਠੋਡੀ ਤੇ ਕੰਧ ਦੀ ਇਕ ਦਰਜ ਵਿਚੋਂ ਨਿਕਲੀਆਂ ਦੋ ਟਿੱਡੀਆਂ ਵਲ ਨਿਗਾਹ ਟਿਕਾ ਲਈ। ਦੋਏ 'ਮਾਵਾਂ–ਧੀਆਂ' ਜਿਹੀਆਂ ਮੁੱਛਾਂ ਹਿਲਾਂਦਿਆਂ ਜਿਵੇਂ ਉਸ ਵਲ ਈ ਝਾਕ ਕੇ ਘੂਰ ਰਹੀਆਂ ਸਨ। ਪਲ ਕੁ ਉਹਨਾਂ ਵਲ ਝਾਕਣ ਪਿਛੋਂ ਘਰ ਪਏ ਪੈਸਿਆਂ ਦੀ ਤੇ ਪ੍ਰੀਤਮ ਰਾਜ ਦੇ ਦੱਸੇ ਹਿਸਾਬ ਦੀ ਗਿਣਤੀ–ਮਿਣਤੀ ਕਰਨ ਲਗ ਪਿਆ। ਜਾਪਿਆ ਕੰਮ ਸਰ ਜਾਏਗਾ, ਪਲਸਤਰ ਨਾ ਸਈ ਟੀਪ ਤਾਂ ਹੋਈ ਜਾਏਗੀ।

ਪੰਜ ਵਰ੍ਹੇ।...ਕਿੰਨਾ ਲੰਮਾ ਸਮਾਂ ਸੀ ! ਇਨ੍ਹਾਂ ਪੰਜਾਂ ਵਰ੍ਹਿਆਂ ਵਿਚ ਤਾਂ ਉਹਦੀ 'ਜੁਆਨੀ' ਵੀ ਢਲਣ ਲਗ ਪਈ ਸੀ। ਸਿਰ ਵਿਚ ਧੌਲੇ ਆ ਗਏ ਸਨ। ਐਨਕ ਲਗ ਗਈ ਸੀ। ਉਹਦੇ ਘਰ ਇਕ ਕੁੜੀ ਹੋਰ ਹੋ ਗਈ ਸੀ। ਪਤਨੀ ਦੇ ਚਿਹਰੇ ਝੁਰੜੀਆਂ ਪੈ ਚੱਲੀਆਂ ਸਨ......ਪਰ ਬੈਠਕ ਨੂੰ ਟੀਪ ਨਹੀਂ ਸੀ ਹੋਈ! ਇੱਟਾਂ ਦੀਆਂ ਦਰਜਾਂ ਉਂਝ ਦੀ ਉਂਝ ਹੀ ਝਾਕ ਰਹੀਆਂ ਸਨ।

'ਮਨੁਖ ਦੀ ਈ ਨਹੀਂ, ਚੀਜ਼ ਹਰੇਕ ਦੀ ਮੁਨਿਆਦ ਹੁੰਦੀ ਐ' ਆਪਣੀ ਮਾਂ ਦੀ ਸਿਆਣੀ ਗੱਲ ਚਿੱਤ 'ਚ ਦੁਹਰਾਂਦੀ ਤੇ, ਫੇਰ ਕਮਲੀ ਨਿਗਾਹ ਨਾਲ, ਚਾਹ ਲਈ ਬੂਹੇ ਅੰਦਰਲੇ ਬੂਹੇ ਵਲ ਤੱਕਿਆ। ਫੇਰ ਹਾਕ ਮਾਰਨ ਨੂੰ ਜੀਅ ਕੀਤਾ, ਪਰ ਗਲੀ ਵਿਚ ਅਖਬਾਰ ਵਾਲੇ ਦੇ ਸਾਇਕਲ ਦੀ ਟੱਲੀ ਸੁਣ ਕੇ, ਉਭੜਵਾਹਾ ਬੂਹੇ ਵਲ ਜਿਵੇਂ ਭੱਜ ਪਿਆ ਤੇ ਮੁੜ ਆ ਕੇ ਬਹਿੰਦਿਆਂ ਸਭ ਤੋਂ ਪਹਿਲਾਂ ਦੂਜਾ ਪੰਨਾ, ਹਰੋਜ਼ ਵਰਗੀ ਕਾਹਲ ਨਾਲ ਪਰਤਿਆ ਤੇ ਕੋਈ ਅੱਧੇ ਮਿੰਟ ਪਿਛੋਂ ਉਹ ਅਖਬਾਰ ਫੜੀਂ, ਅੰਦਰ ਰਸੋਈ ਵਲ ਭੱਜ ਤੁਰਿਆ।

"ਲੈ ਬਈ ਅਜ ਕੁਸ਼ ਵੰਡ...ਖੀਰ–ਕੜਾਹ ਬਣਾ, ਸੀਰਣੀ ਵੰਡ, ਧਿਆਣੀਆਂ ਖੁਆ" ਗਲਾਸ ਵਿਚ ਚਾਹ ਪਾਉਂਦੀ ਆਪਣੀ ਪਤਨੀ ਨੂੰ ਉਹ, ਖੁਸ਼ੀ ਨਾਲ ਭੁੜਕਦਾ ਆਖੀ ਗਿਆ। ਨਾ ਅਸਲੀ ਗੱਲ ਦੱਸੀ ਗਈ ਤੇ ਨਾ ਆਪਣੀ ਡੁਲ੍ਹਦੀ ਖੁਸ਼ੀ ਨੂੰ ਸ਼ਬਦਾਂ ਵਿਚ ਸਾਂਭਿਆ ਗਿਆ।

ਅਜੀਬ ਦੁਬਿਧਾ ਵਿਚ ਏਵੇਂ "ਕੁਸ਼ ਵੰਡ, ਕੁਸ਼ ਖੁਆ, ਕੁਸ਼ ਕਰ" ਕਹਿੰਦਾ ਕਹਿੰਦਾ ਚਾਹ ਵਾਲਾ ਗਲਾਸ, ਮੁੜ ਬੇ ਪ੍ਰਵਾਹੀ ਨਾਲ ਫੜ ਕੇ ਬੈਠਕ ਵਿਚ ਆ ਵੜਿਆ।

"ਹੱਦ ਹੋ ਗਈ!" ਪਤਨੀ ਨੇ ਮੁਸਕਰਾ ਕੇ, ਪਰਾਉਂਠਾ ਮੇਜ਼ ਉਤੇ ਰਖਦਿਆਂ ਕਿਹਾ, "ਨਾ ਕੋਈ ਗੱਲ, ਨਾ ਬਾਤ, ਐਵੇਂ ਵਾ ਨਾਲ ਗੱਲਾਂ ਕਰਦੇ ਫਿਰਦੇ ਓਂ!...ਖੁਸ਼ੀ ਇਹ ਅੱਜ ਕਾਹਦੀ ਚੜ੍ਹੀ ਐ ਐਨੀ?"

ਪਰ ਉਦੋਂ ਈ ਪਿਛਲੇ ਕੋਠੜੇ ਵਿਚ ਨਿਆਣਿਆਂ ਦਾ ਚੀਕ-ਚਿੰਘਾੜਾ ਸੁਣ ਕੇ ਓਧਰ ਤੁਰ ਗਈ ਤੇ ਏਨੇ ਚਿਰ ਵਿਚ ਉਹਨੇ ਪਿੱਛੋਂ ਇਸ਼ਤਿਹਾਰ ਨੂੰ ਪੜ੍ਹ ਪੜ੍ਹ ਕੇ 'ਮਿੱਧ' ਸੁਟਿਆ। ਫੇਰ ਉਠ ਕੇ ਕਾਹਲੀ ਤਿੰਨ–ਚਾਰ ਚਿੱਠੀਆਂ ਲਿਖੀਆਂ। ਲਿਖਦਿਆਂ, ਮੁੜ ਮੁੜ ਘੜੀ ਵਲ ਵੇਖਦਾ ਤੇ ਵਿਚੋਂ ਈ, "ਮੇਰੇ ਬੂਟ, ਮੇਰੀ ਪੈਂਟ, ਜੁਰਾਬਾਂ, ਕਲ੍ਹ ਵਾਲੀ ਕਿਤਾਬ" ਮੰਗਦਿਆਂ, ਰੌਲਾ ਜਿਹਾ ਪਾਈ ਗਿਆ। ਫੇਰ ਓਵੇਂ "ਕੁਸ਼ ਵੰਡ, ਕੁਸ਼ ਕਰ, ਕੁਸ਼ ਸੁੱਖ" ਕਹਿੰਦਿਆਂ, ਅਖਬਾਰ ਵਲੇਟ ਕੇ, ਪੈਂਟ ਦੇ ਬਟਣ ਅੜਾਂਦਾ ਅੜਾਂਦਾ ਈ ਸਕੂਲ ਨੂੰ ਤੁਰ ਗਿਆ।

ਪਤਨੀ ਪਿਛੋਂ ਡੋਰ ਭੌਰੀ, ਰਤਾ ਵਿਅੰਗ ਨਾਲ ਮੁਸਕਰਾਂਦੀ, ਚਿਕ ਚੁਕ ਕੇ ਪਿਠ ਵੇਖਣ ਗਈ ਤੇ ਉਹਨੂੰ ਗਲੀ ਵਿਚ 'ਭਜਦਾ ਜਿਹਾ' ਵੇਖ ਕੇ ਰਤਾ ਹੱਸ ਪਈ। ਮੁੜਕੇ ਭਾਂਡੇ ਚੁਕਣ ਲੱਗੀ ਤਾਂ ਵੇਖਿਆ ਗਲਾਸ ਵਿਚ ਅੱਧੀ ਚਾਹ ਬਚੀ ਪਈ ਸੀ। ਨਾਲੇ ਪਰਾਉਂਠਾ ਓਵੇਂ ਦੀ ਓਵੇਂ ਪਲੇਟ ਵਿਚ ਪਿਆ ਸੀ। ਵਿਹੰਦਿਆਂ ਈ ਮੁਸਕਰਾਹਟ ਉਡ ਗਈ ਤੇ ਪਿਛੋਂ ਵਾਜ ਮਾਰਨ ਲਈ ਮੁੜ ਬੂਹੇ ਵਲ ਆਉਲੀ ਪਰ ਚਿਕ ਕੋਲੋਂ ਜਾ ਕੇ ਪਰਤ ਆਈ। ਪਿਛੋਂ ਵਾਜ ਮਾਰੀ ਮਾੜੀ ਹੁੰਦੀ ਐ!...ਨਾਲੇ ਅੱਜ ਤਾਂ ਖੁਸ਼ੀ ਈ ਪਤਾ ਨਹੀਂ ਕਾਹਦੀ ਚੜ੍ਹੀ ਹੋਈ ਐ।

ਪਟੜੀ ਉਤੇ ਕੋਈ ਸ਼ਰਾਬੀ ਅੱਜ ਨਹੀਂ ਸੀ ਦਿੱਸਿਆ। ਬੱਸ ਇਕ ਵਾਰੀ ਕਿਸੇ ਗੁਲਾਬੀ ਰੰਗ ਦੀ ਵੱਡੇ ਸਾਰੇ ਫੁੱਲ ਵਰਗੀ ਇਕ ਚੀਜ਼ ਦਾ ਝੌਲਾ ਪਿਆ ਸੀ। ਨਿਗਾਹ ਅੱਗੇ ਨਾਲੋਂ ਤੇਜ਼ ਹੋ ਗਈ ਲਗਦੀ ਸੀ। ਸੂਏ ਦੇ ਅਗਲੇ ਮੋੜ ਉਤੇ ਵਿੰਗਾੜਜਿਹੀ ਜਿਹੜੀ ਬੇਰੀ ਟਿੱਬੇ ਉਤੇ ਖਲੋਤੀ ਹੋਈ ਸੀ ਉਹਦੀਆਂ ਡਾਹਣੀਆਂ ਵੀ ਦਿਸਦੀਆਂ ਸਨ...ਤੇ ਸਾਇਦ ਪੱਤੇ ਵੀ। ਪਰ ਫੇਰ ਵੀ ਅੱਖਾਂ ਥੱਕੀਆਂ ਥੱਕੀਆਂ ਲਗਦੀਆਂ ਸਨ। ਰਾਤ ਚੰਗੀ ਤਰ੍ਹਾਂ ਨੀਂਦ ਨਹੀਂ ਸੀ ਆਈ। ਪਰ ਨੀਂਦ ਆਈ ਕਿਤੇ ਨਹੀਂ? ਟਿਊਸ਼ਨਾਂ ਵਾਲੇ ਮੁੰਡਿਆਂ ਨੂੰ ਤਾਂ ਚਾਰ ਪੰਜ ਦਿਨ ਹਟਿਆਂ ਹੋ ਗਏ ਸਨ। ਉਦੋਂ ਤਾਂ, ਸਿਆਲ–ਸਿਆਲ ਉਣੀਂਦਰੇ ਨਾਲ ਕਈ ਵਾਰ ਅੱਖਾਂ ਵਿਚ ਰੜਕ ਵੀ ਪੈਣ ਲਗ ਪੈਂਦੀ ਸੀ। ਰਾਤ ਨੂੰ ਗਿਆਰਾਂ ਵਜੇ ਤਕ ਪੜ੍ਹਾਉਣਾ, ਸਵੇਰੇ ਚਾਰ ਵਜੇ ਉਠ ਕੇ ਫੇਰ ਪੜ੍ਹਾਉਣਾ, ਬੰਦਾ ਕੋਈ ਲੋਹੇ ਦਾ ਬਣਿਆ ਹੋਇਐ? ਕੀਹਨੇ ਕਿਹਾ ਸੀ ਬਈ ਏਨੀ ਮਿਹਨਤ ਕਰੋ? ਆਖਿਆ ਤਾਂ ਕਿਸੇ ਨੇ ਨਹੀਂ, ਪਰ..., ਪਰ ਕਰਨੀ ਪੈਂਦੀ ਐ, ਕੀ ਕਰੇ ਆਦਮੀ! ਲਾਲਚ ਨਾ ਕਰੇ। ਕਿਸੇ ਦੇ ਲਿਖੇ ਦੇਣੇ ਐਂ? ...ਉਹ ਤਾਂ ਠੀਕ ਐ ਪਰ...

ਉਤਾਂਹ ਸਿਰ ਚੁਕ ਕੇ ਵੇਖਿਆ, ਉਹ ਟਿੱਬੇ ਵਾਲੀ ਬੇਰੀ ਲੰਘ ਆਇਆ ਸੀ। ਵਾਪਸ ਮੁੜ ਪਿਆ। ਲੰਮੇ ਲੰਮੇ ਸਾਹ ਲਏ। ਲੱਤਾਂ–ਬਾਹਾਂ ਦੀ ਕਸਰਤ ਕੀਤੀ ਤੇ ਜਦੋਂ ਫੇਰ ਤੁਰਿਆ ਤਾਂ ਅੰਗ ਚੁਸਤ ਹੋਣ ਦੀ ਥਾਂ ਸਗੋਂ ਹੋਰ ਸਿਥਲ ਹੋ ਗਏ। ਸਿਰ ਝੁਕਦਾ, ਝੁਕਦਾ, ਨਿਗਾਹ, ਭੂਰੇ ਕਾਲੇ ਜਿਹੇ ਹੋਏ ਬੂਟਾਂ ਉਤੇ ਆ ਟਿਕੀ ਤੇ ਹੱਥ ਇਉਂ ਪਿਠ ਪਿਛੇ ਜਾਂਦੇ ਰਹੇ ਜਿਵੇਂ ਕਿਸੇ ਮੁਸ਼ਕਾਂ

ਚੇ ਲਈਆਂ ਹੋਣ । ਪਿਠ ਸੱਤਰ ਸਾਲ ਦੇ ਬੁਢਿਆਂ ਵਾਂਗ ਕੁੱਬੀ ਹੋਈ ਜਾਪੀ।

...ਦਰਖਾਸਤ ਤਾਂ ਅਗਲੇ ਮਹੀਨੇ ਦੀ ਨੌਂ ਤਰੀਕ ਤਕ ਭੇਜਣੀ ਸੀ ਨਾ ? ਪਰ ਨੌਂ ਤਰੀਕ ਤਾਂ ਬਿਸ਼ਗਨੀ ਨਹੀਂ ਹੁੰਦੀ ? ਹੁੰਦੀ ਐ । ਦਿਨ ਵੀ ਮੰਗਲਵਾਰ । ਕੁਲਹਿਣਾ, ਚੰਦਰਾ ! ਪਰ ਅੱਜ ਕਲ ਕੌਣ ਇਹ ਗੱਲਾਂ ਸੋਚਦੇ । ਇਹ ਸਭ ਪੁਰਾਣੇ ਜ਼ਮਾਨਿਆਂ ਦੇ ਵਹਿਮ ਨੇ । ਵਹਿਮ ਤਾਂ ਠੀਕ ਨੇ, ਪਰ ਜਦੋਂ ਇਹ ਗੱਲਾਂ ਬਣੀਆਂ ਤਾਂ ਖਬਰੇ ਲੋਕਾਂ ਨੇ ਕਿਹੜੇ ਪੱਕੇ ਤਜਰਬਿਆਂ ਤੇ ਨਸਲ ਦਰ ਨਸਲ ਦੇ ਅਨੁਭਵ ਨਾਲ ਕਢੇ ਸਿਟਿਆਂ ਦੇ ਅਧਾਰ 'ਤੇ ਬਣਾਈਆਂ ਸਨ ? ਚੱਲ ਫੇਰ ਹੋਊ —ਹੁਣ ਇਹ ਤਰੀਕ ਆਪੇ ਥੋੜ੍ਹੇ ਮਿਥੀ ਐ ।

—ਆਖਰ ਇਹੋ ਤਰੀਕ ਉਹਨਾਂ ਕਿਉਂ ਰੱਖੀ ? ਹੋਰ ਕੋਈ ਦਿਨ ਨਹੀਂ ਆਇਆ ? ਦਸ, ਗਿਆਰਾਂ, ਸੱਤ, ਅੱਠ ਕੋਈ ਵੀ ਰੱਖੀ ਜਾ ਸਕਦੀ ਸੀ । ਪਰ ਇਸ ਵਹਿਮ ਕਰਨ ਦਾ ਕੋਈ ਲਾਭ ? ਲਾਭ ਤਾਂ ਖੈਰ ਕੀ, ਪਰ ਕਈ ਵਾਰ ਇਹ ਸੱਚ ਹੋ ਜਾਂਦੈ । ਪਤਾ ਨਹੀਂ, ਜਦੋਂ ਬੀ. ਏ. ਦਾ ਦਾਖਲਾ ਭਰਿਆ ਸੀ ਤਾਂ ਇਹੋ ਜਿਹੀ ਈ ਕੁਲਹਿਣੀ ਤਰੀਕ ਸੀ ? ਤੇ ਜਿਦੋਂ ਪਹਿਲਾ ਪਰਚਾ ਦੇਣਾ ਸੀ ਓਦੋਂ ਈ ਮਾਂ ਹੱਥਾਂ ਵਿਚ ਆ ਗਈ ਸੀ ? ਇਹ ਭਲਾ ਕਿਉਂ ਹੋਇਆ ? ਇਹ ਕੋਈ ਦਲੀਲ ਨਹੀਂ । ਕਦੀ ਅਚਾਨਕ ਕੋਈ ਘਟਨਾ ਵਾਪਰ ਜਾਏ ਤਾਂ ਇਹਨੂੰ—ਬਈ ਨਹੀਂ ! ਜਦ ਫੇਰ ਐਮ. ਏ. ਦਾ ਦਾਖਲਾ ਭਰਿਆ ਤਾਂ ਉਦੋਂ ਵੀ ਪਤਾ ਨਹੀਂ ਕਿਹੜੀ ਕੁਸਗਣੀ ਗੱਲ ਹੋਈ ਕਿ ਐਨ ਇਮਤਿਹਾਨ ਵਾਲੇ ਦਿਨ ਅੰਗੂਠੇ ਤੇ ਚਾਕੂ ਵਜਿਆ ਸੀ—ਸ਼ੁਕਰ ਸੀ ਕਿ ਅੰਗੂਠਾ ਖੱਬੇ ਹੱਥ ਦਾ ਸੀ—ਪਰ ਜੇ ਸੱਜੇ ਦਾ ਹੁੰਦਾ ?—ਗੱਲ ਤਾਂ ਆਖਰ ਕੋਈ ਨਾ ਕੋਈ ਹੈ ਈ ਨਾ ।

...ਦਰਖਾਸਤ ਤਾਂ ਦਿਤੀ ਜਾਏਗੀ–ਤਰੀਕ ਤੋਂ ਪਹਿਲਾਂ ਭੇਜੀ ਜਾ ਸਕਦੀ ਐ। ਪਰ ਜਿਦੋਂ ਇੰਟਰਵੀਊ ਆਈ...ਓਦੋਂ ਤੇ ਬੜੀ ਸਖਤ ਗਰਮੀ ਦੀ ਰੁੱਤ ਹੋਣ ਐਂ । ਪਤਨੀ ਨੂੰ ਗਰਮੀ ਦੇ ਮਹੀਨੇ ਰੋਜ਼ ਫਿੱਟ ਪੈ ਜਾਂਦੇ ਐ । ਤਿੰਨ ਵਰ੍ਹੇ ਹੋ ਗਏ ਕਿਸੇ ਡਾਕਟਰ ਕੋਲੋਂ ਇਸ ਚੰਦਰੀ ਬਿਮਾਰੀ ਦਾ ਇਲਾਜ ਨਹੀਂ ਹੋਇਆ । ਦੱਸੋ ਬੰਦਾ ਕੀ ਕਰੇ ਭਲਾ ? ਜਦੋਂ ਕੋਈ ਇਲਾਜ ਈ ਨਹੀਂ ਕਈ ਵਾਰੀ ਤਾਂ ਲੰਮਿਆਂ ਸਾਹਾਂ ਉਤੇ ਆ ਜਾਂਦੀ ਐ । ਤੇ ਉਦੋਂ ਗਰਮੀ ਦੀ ਰੁੱਤ ਹੋਏਗੀ । ਉਸੇ ਦਿਨ ਵੀ ਜ਼ਰੂਰ ਫਿੱਟ ਪੈ ਸਕਦੀ ਐ । ਜਾਪਦੈ ਪਏਗੀ ਵੀ ਤੇ ਫਿੱਟ ਪਈ ਤਾਂ ਗੰਭੀਰ ਹਾਲਤ ਵੀ ਹੋ ਜਾਣੀ ਐ......ਫੇਰ ਬੰਦਾ ਕਿਵੇਂ ਇੰਜ ਛੱਡਕੇ ਇੰਟਰਵੀਊ 'ਤੇ ਜਾ ਸਕਦੈ ? ਚਲੋ ਹੋਰ ਸੌ ਪ੍ਰਬੰਧ ਹੋ ਜਾਏਗਾ...ਪਰ ਪ੍ਰਬੰਧ ਕੀ ਹੋ ਜਾਏਗਾ, ਜਦੋਂ ਮੁਹੱਲੇ ਵਿਚ ਵਸਦੇ ਈ ਸਾਰੇ ਚੰਦਰੇ ਲੋਕ ਨੇ ? ਮਰੇ ਪਏ ਗੁਆਢੀ ਦੇ ਮੂੰਹ ਵਿਚ ਤਾਂ ਕੋਈ ਪਾਣੀ ਨਹੀਂ ਪਾਉਂਦਾ ਆ ਕੇ । ਕੁਝ ਨਹੀਂ ਹੋ ਸਕਦਾ ।......ਬਿਲਕੁਲ ਕੁਝ ਨਹੀਂ ਹੋ ਸਕਦਾ ।...ਜਾਇਆ ਈ ਨਹੀਂ ਜਾਣਾ ਇੰਟਰਵੀਊ ਤੇ । ਇਹ ਸਹਿਕਦਿਆਂ ਨੂੰ ਆਇਆ ਮੌਕਾ ਵੀ ਹਥੋਂ ਖੁੰਝ ਜਾਣਾ ਹੈ...ਵੇਖ ਲੈਣਾ, ਜ਼ਰੂਰ ਖੁੰਝ ਜਾਣੈ—ਹੋ ਨਹੀਂ ਸਕਦਾ ਕਿ ਇਹ ਨਾ ਖੁੰਝੇ...

......ਹਾਂ ਹਾਂ ਭਾਗਾਂ ਦੀ ਗੱਲ ਐ ਦੋ ਮਹੀਨੇ ਤੇ......ਨੌਂ ਦਿਨਾਂ ਨੂੰ ਮੇਰੀ ਉਮਰ ਪੈਂਤੀ ਸਾਲ ਦੀ ਹੋ ਜਾਣੀ ਐਂ...ਤੇ ਪੈਂਤੀ ਸਾਲ ਤੋਂ ਉਤੇ ਦਾ ਕੋਈ ਕੋਈ ਬੰਦਾ ਕਾਲਜ ਵਿਚ ਅਧਿਆਪਕ ਕੰਮ ਤੇ ਲਗ ਸਕਦਾ—ਹੋਰ ਕੀ ! ਫੇਰ ਇਹੋ ਸਕੂਲ ਦਾ ਸਾਰੀ ਉਮਰ ਦਾ ਕੋਹਲੂ—

ਗੇੜ । ਟੀਉਸ਼ਨਾਂ, ਜਗਰਾਤੇ, ਇਮਤਿਹਾਨ,...ਤੇ...ਆਹੋ ਸਾਰੀ ਮਿਹਨਤ ਕੀਤੀ ਰਾਇਗਾਂ ਜਾਣੀ ਐਂ । ਸਕੂਲ ਵਾਲਿਆਂ ਨੂੰ ਕੀ, ਤੁਸੀਂ ਭਾਵੇਂ ਡਬਲ ਐਮ. ਏ. ਹੋਵੋ ? ਉਹਨਾਂ ਆਪਣਾ ਪੜਤਾ ਵੇਖਣੈ ਦੁਕਾਨਦਾਰੀ ਚਲਾਣੀ ਐਂ, ਜਿਹੜਾ ਸਸਤੇ ਭਾ ਬਹੁਤਾ ਕੰਮ ਦੇਵੇ ਓਹੋ ਉਹਨਾਂ ਦੇ ਕੰਮ ਦਾ ਬੰਦਾ ਹੋਇਆ, ਐਮ. ਏ. ਸ਼ੈਮੇ ਏ, ਨੂੰ ਉਹਨਾਂ ਚਟਣੈ ?—ਹਾਂ ਸਿੱਧੀ ਸੌਦੇ ਬਾਜ਼ੀ । ਹਰ ਬੰਦਾ ਕਰਦੈ । ਦੱਸੋ ਕੌਣ ਨਹੀਂ ਕਰਦਾ ? ਚਾਣਚਕ ਧਰਤੀ ਕੰਬਣ ਲਗ ਪਈ, ਜਿਵੇਂ ਭੁਚਾਲ ਆਇਆ ਹੋਵੇ । ਠਠੰਬਰ ਕੇ ਸਹਿਮੀਆਂ ਅੱਖਾਂ ਨਾਲ ਉਤਾਂਹ ਵੇਖਿਆ, ਸਾਹਮਣੇ ਪੁਲ ਉਤੋਂ ਦੀ ਗੱਡੀ ਲੰਘ ਰਹੀ ਸੀ; ਮਸਾਂ ਦਸ ਗਜ਼ ਦੀ ਵਿਥ ਰਹਿ ਗਈ ਸੀ—ਦਸ ਗਜ਼ ਦਾ ਫਾਸਲਾ ਪੰਦਰਾਂ ਸਕਿੰਟਾਂ ਵਿਚ ਮੁੱਕ ਜਾਣਾ ਸੀ, ਤੇ...ਇਸ ਨਾਲ ਸਭੋ ਕੁਝ ਮੁੱਕ ਸਕਦਾ ਸੀ '...ਜੀਵਨ ਤੇ ਮੌਤ ਵਿਚ ਬਸ... ਵਾਲ ਜਿੰਨੀ ਵਿੱਥ ਰਹਿ ਜਾਂਦੀ ਹੈ ।' ਠੀਕ ਕਿਹਾ ਹੈ ਕਵੀ ਨੇ । ਹੁਣ ਵੇਖੋ ਭਾਗਾਂ ਦੀ ਗੱਲ ਹੀ ਹੈ ਨਾ ? ਤੇ ਇਸ ਸੋਚ ਦੇ ਨਾਲ ਈ ਉਹਦਾ ਸਾਰਾ ਧੜ ਥਰ ਥਰ ਕੰਬਣ ਲਗ ਪਿਆ ।

ਘਰ ਅਪੜਣ ਤਾਈਂ ਅੱਖਾਂ ਦੀ ਟੜਕ ਹੋਰ ਵਧ ਗਈ । ਮੁੜ ਮੁੜ ਸੋਚਣ ਦਾ ਯਤਨ ਕੀਤਾ ਕਿ ਪਿਛਲਿਆਂ ਚਾਰ-ਪੰਜ ਰਾਤਾਂ ਵੀ ਨੀਂਦ ਕਿਉਂ ਨਹੀਂ ਆਈ ? ਵਿਹਲ ਸੀ, ਸੁਵੇਰੇ ਵੀ ਕੁਵੇਲੇ ਉਠਿਆ ਜਾ ਸਕਦਾ ਸੀ, ਰਾਤ ਨੂੰ ਸਵਖਤੇ ਸੌਂਵਿਆ ਵੀ ਜਾ ਸਕਦਾ ਸੀ । ਚਲੋ ਇਹ ਤਾਂ ਛਡੋ, ਪਰ ਰਾਤ ਵੀ ਰੱਜਵੀਂ ਨੀਂਦ ਕਿਉਂ ਨਹੀਂ ਆਈ ?—ਕਲ੍ਹ ਵਰਗਾ ਖੁਸ਼ੀ ਦਾ ਦਿਨ ਤਾਂ ਪਿਛਲੇ ਪੰਜਾਂ ਵਰ੍ਹਿਆਂ ਵਿਚ ਕੋਈ ਵੀ ਨਹੀਂ ਸੀ ਆਇਆ । ਚੰਦਰਾ (ਲੂਣ-ਤੇਲ ਦੀ ਹੱਟੀ ਵਰਗਾ) ਗੈਰ–ਸਰਕਾਰੀ ਸਕੂਲ ਛੱਡ ਕੇ, ਸਰਕਾਰੀ ਕਾਲਜ ਦੇ 'ਬਹਿਸ਼ਤ' ਵਿਚ ਜਾਣ ਦੀਆਂ ਆਸਾਂ ਨਾਲ ਭਰਿਆ–ਭਕੁੰਨਾ, ਖਿੜਿਆ–ਪੁੜਿਆ ਦਿਨ !......ਹੋਰ ਏਦੂੰ ਵਧ ਖੁਸ਼ੀ ਵਾਲਾ ਦਿਨ ਵੀ ਕਦੇ ਆ ਸਕਦਾ ਸੀ ? ਸਾਰੀ ਦਿਹਾੜੀ ਦਾ ਮਿਹਨਤਾਨਾ ਮਿਲਣ ਦੀ ਆਸ, ਜਿਵੇਂ, 'ਸਾਰੀ ਉਮਰ ਪਿਛੋਂ ਕਲ੍ਹ ਹੀ ਬੱਝੀ ਸੀ । ਪਰ ਏਨੇ ਸੁਭਾਗੇ ਦਿਨ ਵੀ ਆਖਰ ਨੀਂਦ ਕਿਉਂ ਨਹੀਂ ਆਈ ? ...ਬੜੀ ਅਜੀਬ ਗੱਲ ਹੈ...ਖੈਰ ਖੁਸ਼ੀ ਵਿਚ ਨਹੀਂ ਵੀ ਆਉਂਦੀ, ਪਰ ਫੇਰ ਹੋਰ ਕਦੋਂ ਆਉਂਦੀ ਏ ?...

"ਰਾਤ, ਸਾਰੀ ਰਾਤ ਉਸਲ ਵੱਟੇ ਲੈਂਦਿਆਂ ਲੰਘਾ ਛਡਿਆ ਕਰੋ ਤੇ ਏਸ ਵੇਲੇ ਤੁਸੀਂ ਜ਼ਰੂਰ ਘੁਰਾੜੇ ਮਾਰ ਕੇ ਸੌਂਵੋਂਗੇ !" ਪਤਨੀ ਮੰਜੇ ਦੇ ਕੋਲ ਆ ਕੇ ਰਤਾ ਵਿਅੰਗ ਨਾਲ ਮੁਸਕਰਾਂਦਿਆਂ ਬੋਲੀ । ਉਹ ਨਾਲ ਦੀ ਨਾਲ ਘਬਰਾ ਕੇ ਉਠ ਬੈਠਾ । ਦਿਲ ਤੇਜ਼ ਤੇਜ਼ ਧੜਕਣ ਲੱਗ ਪਿਆ ਸੀ ਜਿਵੇਂ ਚੋਰੀ ਕਰਦਾ ਉਤੋਂ ਫੜਿਆ ਗਿਆ ਹੋਵੇ ।

ਨਹਾਣ ਲਈ ਰੱਖੇ ਪਾਣੀ ਦਾ ਸੁਨੇਹਾ ਦੇ ਕੇ ਉਹ ਤਾਂ ਮੁੜ ਗਈ ਪਰ ਨਾਲ ਉਦੋਂ ਈ ਰੋਲਾ ਰੱਪਾ ਪਾਂਦੀਆਂ ਦੋਏ ਕੁੜੀਆਂ ਅੰਦਰ ਆ ਵੜੀਆਂ । ਮਗਰੇ 'ਨਿਕੇ ਮਾਸਟਰ ਜੀ' ਅੱਖਾਂ ਮਲਦੇ ਅੰਦਰ ਆ ਵੜੇ । ਉਹਦੇ ਮੰਜੇ ਦੀ ਬਾਹੀ ਉਤੇ ਸਿਰ ਧਰ ਕੇ ਅੱਖਾਂ ਵਿਚ ਅੱਖਾਂ ਪਾ ਕੇ ਮੁਸਕਰਾਣ ਦੀ ਥਾਂ ਜਿਵੇਂ ਘੂਰਨ ਲਗ ਪਏ । ਉਹ ਵੀ ਅੰਬੀਆਂ ਅੱਖਾਂ ਮੁੰਡੇ ਨਾਲ ਮਿਲਾ ਕੇ ਸੁੰਨਿਆਂ ਵਾਂਗ ਝਾਕਣ ਲਗ ਪਿਆ ।

ਤੇ ਫੇਰ ਚਾਣਚਕ ਉਹਨੂੰ ਇਉਂ ਲਗਿਆ ਕਿ ਮੁੰਡਾ ਕੱਚੀ ਨੀਂਦ ਉਠ ਕੇ ਆਇਆ ਸੀ,

ਅੱਖਾਂ ਲਾਲ ਸੂਹੀਆਂ ਹੋਈਆਂ ਹੋਈਆਂ ਸਨ...ਤੇ ਇਹ ਸਾਰੀ ਉਮਰ ਇੰਝ ਈ ਰਹਿਣਗੀਆਂ...ਹਾਂ, ਪਹਿਲਾਂ ਪੜ੍ਹੇਗਾ, ਫੇਰ ਪੜ੍ਹਾਣ ਲਗ ਪਏਗਾ—ਸਵੇਂਗਾ ਕਿਹੜੇ ਵੇਲੇ ? ...ਨਹੀਂ ਸੌਂ ਸਕੇਗਾ-ਕਦੇ ਨਹੀਂ ! ਕਮਾਲ ਐ ।...ਪਿਤਾ ਜੀ ਦੀਆਂ ਅੱਖਾਂ ਵਿਚ ਵੀ ਇਹੋ ਲਾਲੀ ਹੁੰਦੀ ਸੀ । ਮਰਨ ਵੇਲੇ ਵੀ ਕੋਏ ਸੂਹੇ ਸੂਹੇ ਸਨ...ਨਾ, ਨਾ ਇਹ ਕੋਈ ਵਹਿਮ ਵਾਲੀ ਗੱਲ ਨਹੀਂ, ਅਜਿਹੀ ਗੱਲ ਦਾ ਵੀ ਭਲਾ ਕੋਈ ਵਹਿਮ ਹੋ ਸਕਦੈ ਬੰਦੇ ਨੂੰ ?...

ਉਸ ਨੇ ਐਨਕ ਲਾਹ ਕੇ ਸਰਾਹਣੇ ਧਰ ਦਿਤੀ ਤੇ ਖੱਬੀ ਅੱਖ ਹਥੇਲੀ ਨਾਲ ਮਸਲਦਿਆਂ ਮੁੰਡੇ ਵਲ ਝਾਕ ਕੇ ਮੁਸਕਰਾਣ ਦਾ ਯਤਨ ਕੀਤਾ । ਪਰ ਅੱਗੋਂ ਮੁੰਡੇ ਨੇ ਮੂੰਹ ਉਂਜ ਈ 'ਮਟੂਨ ਜਿਹਾ' ਬਣਾਈ ਰਖਿਆ, ਤੇ ਇਉਂ ਘੂਰ ਘੂਰ ਝਾਕਦੇ ਦੀਆਂ ਉਹਦੀਆਂ ਅੱਖਾਂ, ਹੋਰ ਵੀ ਗਹਿਰੀਆਂ ਲਗਣ ਲਗ ਪਈਆਂ । ਉਹ ਐਨਕ ਲਾ ਕੇ ਛੇਤੀ ਦੇਣੇ ਉਠ ਖੜੋਤਾ ਤੇ ਗੁਸਲਖਾਨੇ ਵਲ ਚਲਿਆ ਗਿਆ । ਪਰ ਮੁੰਡੇ ਦੀਆਂ 'ਘੂਰਦੀਆਂ', ਉਨ੍ਹੀਂਦੀਆਂ ਅੱਖਾਂ ਨਾਲ ਜਿਹੜਾ ਸਹਿਮ ਚਿੱਤ ਵਿਚ ਮੁੜ ਜਾਗ ਪਿਆ ਸੀ ਉਹਦੇ ਕਰਕੇ ਅੱਖਾਂ ਦੀ ਰੜਕ ਹੋਰ ਵਧ ਗਈ ਲਗਦੀ ਸੀ ।

———

**ਗੁਰਦਿਆਲ ਸਿੰਘ**

ਦੀਆਂ ਰਚਨਾਵਾਂ

ਨਾਵਲ : **ਮੜ੍ਹੀ ਦਾ ਦੀਵਾ**

**ਅਣ ਹੋਏ**

ਕਹਾਣੀ ਸੰਗ੍ਰਹਿ : **ਓਪਰਾ ਘਰ**

ਬੂਟਾ ਸਿੰਘ

# ਸ਼ਹਿਨਾਈ ਬੰਦ ਕਰੋ

"ਮੈਂ ਤੈਨੂੰ ਕਹਿੰਦੀ ਹਾਂ, ਜਦ ਤਕ ਤੂੰ ਦੇਵੀ ਮਾਤਾ ਦੇ ਅਸਥਾਨ ਤੇ ਜਾ ਕੇ ਭੁੱਲ ਨਹੀਂ ਬਖਸ਼ਾਉਂਦਾ, ਤਦ ਤੱਕ ਤੇਰੇ ਬੱਚੇ ਬਚ ਨਹੀਂ ਸਕਦੇ। ਆਖਰ ਇਹ ਧਰਤੀ ਕਿਸੇ ਗਾਂ ਉਤੇ ਖਲੋਤੀ ਹੈ। ਜਿਉਂ ਜਿਉਂ ਤੁਸੀਂ ਲੋਕੀ ਧਰਮ ਕਰਮ ਛੱਡਦੇ ਜਾਂਦੇ ਹੋ ਬੀਮਾਰੀਆਂ ਵਧਦੀਆਂ ਜਾਂਦੀਆਂ ਨੇ। ਕਦੇ ਇਨ੍ਹਾਂ ਬਲੱਡ ਪ੍ਰੈਸ਼ਰਾਂ ਐਂਤਰਿਆਂ ਦੇ ਨਾਂ ਨਹੀਂ ਸਨ ਸੁਣੇ ਤੇ ਨਾ ਹੀ ਕਦੇ ਕਿਸੇ ਵਿਚ ਖੂਨ ਦੀ ਕਮੀ ਦੀਆਂ ਗੱਲਾਂ ਸੁਣਾਆਂ ਸਨ। ਲੋਕੀ ਮੋਟਾ ਖਾਂਦੇ ਤੇ ਮੋਟਾ ਪਾਂਦੇ ਸਨ। ਧਰਮ ਕਰਮ ਵਿਚ ਪੂਰੇ ਸਨ। ਹੁਣ ਤੇ ਬੁਕਲ ਵਿਚ ਹੀ ਅੱਖਾਂ ਮਲਦਿਆਂ ਨੂੰ ਚਾਹ ਚਾਹੀਦੀ ਏ। ਫਿਰ ਬੀਮਾਰੀਆਂ ਨਾ ਲਗਣ ਤਾਂ ਹੋਰ ਕੀ ਹੋਵੇ......।"

"ਮਾਂ ਤੂੰ ਐਵੇਂ ਗੱਲਾਂ ਕਰੀ ਜਾਂਦੀ ਏਂ। ਡਾਕਟਰ ਕਹਿੰਦੇ ਹਨ ਕਿ ਰਮਾਂ ਦੇ ਖੂਨ ਵਿਚ ਖਰਾਬੀ ਹੈ, ਇਸ ਲਈ ਬੱਚੇ ਜੀਊਂਦੇ ਨਹੀਂ ਰਹਿੰਦੇ। ਤੇ ਪੈਦਾਇਸ਼ ਉਤੇ ਹੀ ਮਰ ਜਾਂਦੇ ਹਨ। ਹੁਣ ਪੂਰੀ ਤਰ੍ਹਾਂ ਉਸ ਦਾ ਇਲਾਜ ਹੋ ਰਿਹਾ ਹੈ। ਆਖਰ ਬਚਪਨ ਦੀ ਵਿਗੜੀ ਬਾਮਾਰੀ ਇਕ ਦਿਨ ਵਿਚ ਕਿਵੇਂ ਜਾ ਸਕਦੀ ਹੈ", ਮਨਮੋਹਨ ਨੇ ਆਪਣੀ ਮਾਂ ਨੂੰ ਸਮਝਾਂਦਿਆਂ ਕਿਹਾ।

"ਜੇ ਤੈਨੂੰ ਪਤਾ ਸੀ ਕਿ ਰਮਾਂ ਬੀਮਾਰੀ ਵਾਲੀ ਕੁੜੀ ਹੈ ਫਿਰ ਤੂੰ ਉਸ ਨਾਲ ਵਿਆਹ ਕਿਉਂ ਕਰਾਇਆ। ਸਾਡਾ ਘਰ ਕੋਈ ਹਸਪਤਾਲ ਸੀ ਜਿਥੇ ਉਸ ਨੂੰ ਲੈ ਆਇਆ ਹੈਂ। ਜਿਸ ਦਿਨ ਦੀ ਆਈ ਏ, ਹੱਥ ਵਿਚੋਂ ਸ਼ੀਸ਼ੀਆਂ ਨਹੀਂ ਛੁਟੀਆਂ।"

"ਮਾਂ ਤੂੰ ਐਵੇਂ ਪੁਰਾਣੀਆਂ ਕਥਾਵਾਂ ਛੋਹ ਬੈਠਦੀ ਏਂ। ਹੁਣ ਤਾਂ ਭਲਾ ਮੈਂ ਉਸ ਨੂੰ ਆਪਣੀ ਮਰਜ਼ੀ ਨਾਲ ਲੈ ਕੇ ਆਇਆ ਹਾਂ, ਤੇਰੀ ਸਹੇੜੀ ਨੂੰ ਬੀਮਾਰੀ ਨਹੀਂ ਸੀ ਲਗ ਸਕਦੀ।"

"ਵੇ ਅਸੀਂ ਤੇਰੇ ਵੱਡੇ ਵਡੇਰੇ ਹਾਂ। ਇਹ ਠੀਕ ਹੈ ਤੂੰ ਚਾਰ ਅੱਖਰ ਬਹੁਤੇ ਪੜ੍ਹ ਗਿਆ ਏਂ, ਪਰ ਅਸਾਂ ਧੁੱਪੇ ਧੋਲੇ ਨਹੀਂ ਕੀਤੇ। ਅੱਗੇ ਲੋਕਾਂ ਨੂੰ ਬੀਮਾਰੀਆਂ ਨਹੀਂ ਸਨ ਲਗਦੀਆਂ। ਲੋਕੀਂ ਸੁਖਣਾ ਸੁਖਦੇ, ਮੰਨਤਾਂ ਮੰਨਦੇ, ਤਾਂ ਬੀਮਾਰੀਆਂ ਆਪਣੇ ਆਪ ਹੀ ਨੱਸ ਜਾਂਦੀਆਂ। ਹੁਣ ਤੁਸੀਂ ਲੋਕ ਤਾਂ ਭੱਜੇ ਫਿਰਦੇ ਹੋ ਡਾਕਟਰਾਂ ਪਿਛੇ, ਜਿਵੇਂ ਇਹ ਦੇਵੀ ਦੇਵਤਿਆਂ ਨਾਲੋਂ ਵੱਡੇ ਹੋਣ। ਤੁਸੀਂ ਲੋਕ ਡਾਕਟਰਾਂ ਦੇ ਘਰ ਤਾਂ ਭਰ ਸਕਦੇ ਹੋ, ਪਰ ਕਿਸੇ ਮੰਦਰ ਮਸੀਤੇ ਆਨੇ ਦਾ ਤੇਲ ਨਹੀਂ ਪਾ ਸਕਦੇ। ........ਤੇਰੀ ਚਾਚੀ ਪਾਰਬਤੀ ਦਾ ਵੀ ਇਹ ਹਾਲ ਸੀ ਤੇ ਜਦ ਤੋਂ ਉਹ ਦੇਵੀ ਦੇ ਅਸਥਾਨ ਉਤੇ ਜਾਣ ਲਗੀ ਹੈ, ਸੁਖ ਨਾਲ ਚਾਰ ਮੁੰਡੇ ਤੇ ਚਾਰ ਕੁੜੀਆਂ ਹੋਈਆਂ, ਵਿਚੋਂ ਇਕ ਨਹੀਂ ਭੁਰਿਆ, ਤੂੰ ਜਾ ਕੇ ਉਸ ਤੋਂ ਇਕ ਵਾਰੀ

ਪੁਛ ਤਾਂ ਸਹੀ। ਦੇਵੀ ਮਾਤਾ ਜ਼ਾਹਰੀ ਕਲਾ ਵਾਲੀ ਹੈ......"

"ਛੱਡ ਮਾਂ ਤੂੰ ਇਨ੍ਹਾਂ ਗੱਲਾਂ ਨੂੰ, ਮੈਂ ਸਭ ਕੁਝ ਜਾਣਦਾ ਹਾਂ।"

"ਤੂੰ ਅੱਗ ਜਾਣਦਾ ਹੈਂ। ਤੁਸੀਂ ਹੋ ਲਾਈ ਲੱਗ। ਨਾ ਕਿਸੇ ਨੂੰ ਗੁਰੂ ਦਾ ਡਰ ਨਾ ਕਿਸੇ ਪੀਰ ਫਕੀਰ ਦਾ। ਮੇਰੀ ਸੱਸ ਗੁਗਾ ਪਾਉਂਦੀ, ਜੋਤਾਂ ਜਗਾਉਂਦੀ ਸਖੀ ਸਰਵਰ ਦੇ ਭੰਡਾਰੇ ਵਿਚ ਰਸਤ ਦੇਂਦੀ, ਤਾਂ ਘਰ ਵਿਚ ਲਹਿਰਾਂ ਬਹਿਰਾਂ ਰਹਿੰਦੀਆਂ ਸਨ।......ਤੇਰਾ ਦਾਦਾ ਆਖਦਾ ਹੁੰਦਾ ਸੀ 'ਕੁੜੀਏ, ਆਪਣੀ ਸੱਸ ਕੋਲੋਂ ਸਾਰੀਆਂ ਗੱਲਾਂ ਸਿਖ ਲੈ, ਅਸੀਂ ਗ੍ਰਹਿਸਤੀ ਲੋਕ ਹਾਂ, ਸਾਡੇ ਕੋਲੋਂ ਕਈ ਪਾਪ ਹੋ ਜਾਂਦੇ ਹਨ, ਤੇ ਪਤਾ ਨਹੀਂ ਕਿਹੜੇ ਦੇਵੀ ਦੇਵਤੇ ਦੀ ਸ਼ਕਤੀ ਨਾਲ ਅਸਾਂ ਪਾਰ ਲੰਘਣਾ ਹੈ। ਸਾਨੂੰ ਤਾਂ ਸਾਰਿਆਂ ਦੀ ਲੋੜ ਹੈ, ਮਾੜੀ ਜਿਹੀ ਗੱਲ ਵਾਸਤੇ ਕਿਸੇ ਦੇਵੀ ਦੇਵਤੇ ਨੂੰ ਨਰਾਜ਼ ਕਰ ਲਈਏ।' ਤੇਰਾ ਦਾਦਾ ਆਖੀਰਲੇ ਦਮ ਤਕ ਮੰਗਲਵਾਰ ਸਨੀਚਰਵਾਰ ਤੇਲ ਚੜ੍ਹਾਂਦਾ ਆਇਆ। ਪਰ ਜਿਸ ਦਿਨ ਦਾ ਤੂੰ ਉਚਾ ਹੋਇਆ ਹੈਂ, ਸਾਡੀਆਂ ਸਭ ਰੀਤਾਂ ਛੁਡਾ ਦਿਤੀਆਂ ਨੇ, ਦੱਸ ਫਿਰ ਅਸੀਂ ਤੰਗ ਕਿਉਂ ਨਾ ਹੋਈਏ। ਦੇਵੀ ਦੇਵਤੇ ਸਭ ਨਰਾਜ਼ ਹੋ ਗਏ ਹਨ। ਬੂਹੇ ਉਤੇ ਆ ਕੇ ਸੱਖਣੇ ਮੜ ਜਾਂਦੇ ਨੇ। ਸਾਡੇ ਘਰ ਨੂੰ ਸਰਾਪ ਲਗਾ ਹੈ। ਤੂੰ ਮੇਰੇ ਆਖੇ ਲਗ ਤੇ ਦੇਵੀ ਮਾਤਾ ਨੂੰ ਰਾਜ਼ੀ ਕਰ. ਵੇਖੀਂ ਅਗਲੇ ਵਰ੍ਹੇ ਚੰਨ ਵਰਗਾ ਬਾਲ ਹੁੰਦਾ ਹੈ ਜਾਂ ਨਹੀਂ।"

ਮਨਮੋਹਨ ਨੂੰ ਮਾਂ ਸਾਹਮਣੇ ਕੋਈ ਦਲੀਲ ਨਾ ਔੜਦੀ, ਹਾਲਾਂ ਕਿ ਉਹ ਜਾਣਦਾ ਸੀ ਕਿ ਮਾਂ ਗਲਤ ਹੈ। ਉਸ ਨੂੰ ਕੋਈ ਵਰ੍ਹੇ ਹੋ ਗਏ ਪਨ ਫਲਸਫਾ ਪੜ੍ਹਦਿਆਂ। ਉਸ ਨੂੰ ਕਈ ਵਰ੍ਹੇ ਹੋ ਗਏ ਸਨ ਲੈਕਚਰਰ ਬਣਿਆਂ। ਤੇ ਉਹ ਇਨ੍ਹਾਂ ਮਨੁੱਖੀ ਵਹਿਮਾਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਪਰ ਹੁਣ ਤਾਂ ਘਰ ਵਿਚ ਇਕ ਪ੍ਰਾਬਲਮ ਖੜੀ ਹੋ ਗਈ ਸੀ। ਰਮਾਂ ਦੀ ਬੀਮਾਰੀ। ਹੇਠ ਉਤੇ ਉਸ ਦੇ ਘਰ ਦੋ ਤਿੰਨ ਬੱਚੇ ਹੋਏ ਤੇ ਉਹ ਜੰਮਦਿਆਂ ਹੀ ਮਰ ਗਏ।...ਰਮਾਂ ਦਾ ਦੁਖ ਉਹ ਸਹਾਰ ਨਹੀਂ ਸੀ ਸਕਦਾ। ਉਸ ਨੇ ਕਿੰਨੇ ਜਤਨਾਂ ਨਾਲ ਰਮਾਂ ਨਾਲ ਵਿਆਹ ਕਰਾਇਆ ਸੀ। ਦੁਨੀਆਂ ਦੀਆਂ ਨਰਾਜ਼ਗੀਆਂ ਝੱਲੀਆਂ ਸਨ। ਉਹ ਜਿਸ ਬੇੜੀ ਨੂੰ ਜ਼ੋਰ ਨਾਲ ਧੱਕ ਕੇ ਇਥੋਂ ਤਕ ਲੈ ਆਇਆ ਸੀ, ਹੁਣ ਉਹ ਅੱਗੇ ਨਹੀਂ ਸੀ ਚਲਦੀ। ਸਾਰੇ ਉਸ ਨੂੰ ਸਰਾਪਿਆ ਸਮਝਦੇ ਸਨ। ਤੇ ਉਹ ਇਸ ਸਰਾਪ ਨੂੰ ਵਿਗਿਆਨਕ ਢੰਗ ਨਾਲ ਲਾਹ ਦੇਣਾ ਚਾਹੁੰਦਾ ਸੀ। ਉਸ ਨੇ ਕਈ ਡਾਕਟਰ ਬਦਲੇ, ਕਈ ਡਾਕਟਰਾਂ ਕੋਲੋਂ ਮਸ਼ਵਰੇ ਲਏ, ਪਰ ਹਰ ਬੱਚੇ ਦੀ ਪੈਦਾਇਸ਼ ਨਾਲ ਮੌਤ ਆ ਜਾਂਦੀ ਤੇ ਰਮਾਂ ਅਗਲੇ ਹਾਲੋਂ ਹੋ ਕੇ ਬਚਦੀ।

ਉਸ ਦੇ ਕੰਨਾਂ ਵਿਚ ਮਾਂ ਦੀਆਂ ਆਵਾਜ਼ਾਂ ਅਜੇ ਤਕ ਗੂੰਜ ਰਹੀਆਂ ਸਨ। "ਵੇ ਧਰਤੀ ਕਿਸੇ ਗੱਲ ਉਤੇ ਖਲੋਤੀ ਹੈ" "ਸਾਡੇ ਘਰੋਂ ਦੇਵੀ ਦੇਵਤੇ ਨਰਾਜ਼ ਹੋ ਗਏ ਹਨ।" ਮਨਮੋਹਨ ਸੋਚਦਾ, ਆਖਰ ਕੁਦਰਤ ਵੀ ਕੋਈ ਸ਼ੈ ਹੈ। ਮਾਂ ਦਾ ਹੀ ਆਖਾ ਮੰਨ ਕੇ ਵੇਖ ਲਏ, ਜੇ ਫਾਇਦਾ ਨਹੀਂ ਤਾਂ ਨੁਕਸਾਨ ਵੀ ਤਾਂ ਕੋਈ ਨਹੀਂ ਹੋ ਸਕਦਾ। ਉਹ ਦੇਵੀ ਉਤੇ ਹੋ ਆਵੇਗਾ, ਨਾਲੇ ਮਾਂ ਖੁਸ਼ ਹੋ ਜਾਏਗੀ ਤੇ ਘਰ ਵਿਚੋਂ ਰੋਜ਼ ਦਾ ਕਲੇਸ਼ ਮੁੱਕ ਜਾਏਗਾ। ਸ਼ਾਇਦ ਰਮਾਂ ਠੀਕ ਹੋ ਜਾਏ। ਆਦਮੀ ਆਪਣੇ ਲਈ ਤੇ ਆਪਣੇ ਬਚਿਆਂ ਲਈ ਕੀ ਕੁਝ ਨਹੀਂ ਕਰਦਾ। ਰਮਾਂ ਨੇ ਉਸ ਲਈ ਤਾਂ ਜੀਵਨ ਕੁਰਬਾਨ ਕਰ ਦਿਤਾ ਹੈ। ਉਹ ਜ਼ਰੂਰ ਦੇਵੀ ਦੇ ਅਸਥਾਨ ਤੇ ਜਾਏਗਾ। ਚਾਹੇ ਉਸ

ਨੂੰ ਕੋਈ ਵਿਸ਼ਵਾਸ਼ ਨਹੀਂ, ਪਰ ਰਮਾ ਨੂੰ ਤਾਂ ਬੱਚਿਆਂ ਦੀ ਲੋੜ ਹੈ।

ਉਹ ਬਚਪਨ ਤੋਂ ਹੀ ਅਗਾਂਹ ਵਧ ਰਿਹਾ ਸੀ। ਉਸ ਨੇ ਕਿਸਾਨ ਪਾਰਟੀ ਵਿਚ ਕੰਮ ਕੀਤਾ ਸੀ, ਕੀਰਤੀ ਪਾਰਟੀ ਵਿਚ ਹਿੱਸਾ ਲਿਆ ਸੀ। ਉਸ ਨੇ ਕਈ ਹੜਤਾਲਾਂ ਕਰਾਈਆਂ। ਦਿਨ ਰਾਤ ਛੁਪ ਛੁਪ ਕੇ ਕੰਮ ਕਰਦਾ ਰਿਹਾ। ਉਸ ਨੂੰ ਜ਼ਿੰਦਗੀ ਦਾ ਕਿੰਨ੍ਹਾ ਤਜਰਬਾ ਸੀ, ਕਿੰਨਾ ਅਨੁਭਵ ਸੀ। ਪਰ ਰਮਾਂ ਦੀ ਬੀਮਾਰੀ ਨੇ ਉਸ ਦੀ ਸ਼ਕਤੀ ਦੇ ਬੰਨ੍ਹ ਤੋੜ ਦਿਤੇ ਹਨ। ਇਹ ਕਿਵੇਂ ਹੋ ਸਕਦਾ ਸੀ ਕਿ ਸਭ ਕੁਝ ਜਾਣਦਿਆਂ ਵੀ ਉਹ ਪੱਥਰਾਂ ਮੋਹਰੇ ਨੱਕ ਰਗੜਦਾ ਫਿਰੇ। ਇਹ ਨਹੀਂ ਹੋ ਸਕਦਾ। ਰਮਾਂ ਦਾ ਇਲਾਜ ਜਾਰੀ ਹੈ। ਵੇਖੋ ਕੀ ਨਤੀਜਾ ਨਿਕਲਦਾ ਹੈ। ......ਅਸਾਂ ਹੀ ਇਨ੍ਹਾਂ (ਅਨਪੜ੍ਹ) ਲੋਕਾਂ ਦੇ ਵਹਿਮ ਦੂਰ ਕਰਨੇ ਹਨ ਤੇ ਅਸੀਂ ਹੀ ਇਨ੍ਹਾਂ ਦਾ ਸ਼ਿਕਾਰ ਹੋ ਜਾਈਏ। ਇਹ ਨਹੀਂ ਹੋ ਸਕਦਾ।

ਮਨਮੋਹਨ ਦੀ ਮਾਂ ਦਾ ਦਿਲ ਨਹੀਂ ਸੀ ਕਰਦਾ ਕਿ ਰਮਾਂ ਨਾਲ ਕੋਈ ਗੱਲ ਕਰੇ। ਪਰ ਉਹ ਤਾਂ ਪੁੱਤਰ ਦੇ ਮੋਹ ਨਾਲ ਬਝੀ ਆਪਣੀ ਅਣਖ ਛੱਡੀ ਬੈਠੀ ਸੀ। ਨਹੀਂ ਤਾ ਉਹ ਇਹੋ ਜਿਹੀਆਂ ਕੁੜੀਆਂ ਨੂੰ ਲਤਾੜ ਕੇ ਲੰਘ ਜਾਂਦੀ। ਉਹ ਜਾਣਦੀ ਸੀ ਕਿ ਮਨਮੋਹਨ ਨੇ ਸਾਰੀ ਬਰਾਦਰੀ ਵਿਚ ਉਸ ਦੀ ਕੰਡ ਲਵਾ ਦਿਤੀ ਸੀ। ਮਨਮੋਹਨ ਨੂੰ ਤਾਂ ਵੱਡੇ ਵੱਡੇ ਘਰਾਂ ਦੇ ਸਾਕ ਆਉਂਦੇ ਸਨ ਪਰ ਲੈ ਆਇਆ ਕਾਇਥਾਂ ਦੀ ਕੁੜੀ। ਲੋਕਾਂ ਨੇ ਛਿਬੀਆਂ ਦੇ ਉਸ ਦਾ ਮੂੰਹ ਭੰਨ ਦਿਤਾ ਸੀ। ਤੇ ਆਖਦੇ ਸਨ 'ਕਰਮ ਦਈਏ ਤੁਹਾਨੂੰ ਅੰਦਰ ਦੇਸ ਵਿਚੋਂ ਕੁੜੀ ਨਹੀਂ ਸੀ ਲਭਦੀ। ਇਹ ਕਿਥੋਂ ਲੈ ਆਂਦਾ ਜੇ ਡੇਲਾ। ਭਲਾ ਸਾਡੇ ਘਰਾਂ ਵਿਚ ਕੋਈ ਪੜ੍ਹੀ ਲਿਖੀ ਕੁੜੀ ਨਹੀਂ ਸੀ। ਇਹ ਕਾਇਥ ਪਤਾ ਨਹੀਂ ਕੌਣ ਹੁੰਦੇ ਨੇ।'

'ਕੀ ਕਰਦੇ ਭੈਣ ਅੱਜ ਕੱਲ ਦੇ ਮੁੰਡੇ ਕੁੜੀਆਂ ਤਾਂ ਮਾਂ ਪਿਉ ਨੂੰ ਸੂਈ ਦੇ ਨਕੇ ਵਿਚੋਂ ਕਢਦੇ ਨੇ।'

ਵਿਆਹ ਤੋਂ ਪਹਿਲਾਂ ਰਮਾਂ ਦਾ ਪਿਓ ਬੜਾ ਔਖਾ ਸੀ। ਤੇ ਉਸ ਦਾ ਦਿਲ ਕਰਦਾ ਸੀ ਜਹਿਰ ਖਾ ਲਏ। ਜਿਸ ਦਿਨ ਰਮਾ ਦੀ ਮਾਂ ਨੇ ਆਪਣੇ ਪਤੀ ਨੂੰ ਦਸਿਆ ਸੀ ਕਿ ਰਮਾਂ ਆਪਣੇ ਕਾਲਜ ਦੇ ਪ੍ਰੋਫੈਸਰ ਖੁਰਾਣਾ ਨਾਲ ਵਿਆਹ ਕਰਵਾਉਣਾ ਚਾਹੁੰਦੀ ਹੈ, ਤਾਂ ਪਿਉ ਦਾ ਮੂੰਹ ਕੰਨਾਂ ਤਕ ਲਾਲ ਹੋ ਗਿਆ ਸੀ। ਤੇ ਉਸ ਕਿਹਾ ਸੀ 'ਅਸੀਂ ਸ਼ਾਹੀ ਘਰਾਣਿਆਂ ਵਿਚੋਂ ਹਾਂ ਪਤਾ ਨਹੀਂ ਇਹ ਖੁਰਾਣੇ ਕੌਣ ਕੁੱਤੀ ਜ਼ਾਤ ਹਨ, ਰਮਾਂ ਦਾ ਪਿਓ ਉਸ ਦਿਨ ਬੜਾ ਬਲਿਆ। ਉਸ ਨੇ ਸਾਰਾ ਦਿਨ ਰੋਟੀ ਨਾ ਖਾਧੀ।......ਆਖਰ ਰਮਾਂ ਦੀ ਜਿੱਤ ਹੋ ਗਈ ਤੇ ਸਕਸੈਨਾ ਸਾਹਿਬ ਨੇ ਆਪਣੀ ਬੇਟੀ ਦਾ ਹੱਥ ਮਨਮੋਹਨ ਖੁਰਾਣਾ ਦੇ ਹੱਥ ਫੜਾ ਦਿੱਤਾ।

ਦੋਵੇਂ ਘਰ ਇਸ ਵਿਆਹ ਤੋਂ ਔਖੇ ਸਨ, ਪਰ ਕਰ ਕੁਝ ਨਹੀਂ ਸਨ ਸਕਦੇ।

ਮਨਮੋਹਨ ਦੀ ਮਾਂ, ਹਰ ਰੋਜ਼ ਪੁੱਤਰ ਨੂੰ ਸਮਝਾਉਂਦੀ, ਛਟੀ ਕਾਕਾ ਤੂੰ ਦੇਵੀ ਮਾਤਾ ਦੇ ਅਸਥਾਨ ਉਤੇ ਜਾ ਕੇ ਭੁੱਲ ਬਖਸ਼ਾ, ਤੇਰਾ ਕਲਿਆਣ ਹੋਵੇ। ਨਹੀਂ ਤਾਂ ਹਰ ਵਰ੍ਹੇ ਟੋਏ ਭਰਨ ਵਿਚ ਕੀ ਪਿਆ ਹੈ। ਮੈਨੂੰ ਤਾਂ ਹੁਣ ਰਮਾਂ ਦਾ ਫਿਕਰ ਪਿਆ ਹੈ। ਮੈਂ ਪੁੱਤਰ ਦਾ ਘਰ ਉਜੜਦਾ ਵੇਖ ਨਹੀਂ ਸਕਦੀ। ਸਾਡੀ ਖਾਤਰ ਨਾ ਸਹੀ ਆਪਣੀ ਵਹੁਟੀ ਲਈ ਹੀ ਜਾਹ। ਤੇ ਦੇਵੀ ਭਵਾਨੀ ਕੋਲੋਂ ਖੈਰ ਮੰਗ, ਵੇਖੀਂ ਤੁਹਾਡੀਆਂ ਝੋਲੀਆਂ ਭਰ ਜਾਂਦੀਆਂ ਨੇ ਕਿ ਨਹੀਂ।

ਮਨਮੋਹਨ ਨੂੰ ਆਪਣੀ ਮਾਂ ਨਾਲੋਂ ਵਹੁਟੀ ਉਤੇ ਬਹੁਤਾ ਤਰਸ ਆਉਂਦਾ ਸੀ ਜਿਹੜੀ ਸਾਰਾ ਵਰ੍ਹਾ ਬੋਝ ਚੁੱਕੀ ਫਿਰਦੀ ਪਰ ਉਸ ਦੀਆਂ ਆਸਾਂ ਮਿੱਟੀ ਵਿਚ ਮਿਲ ਜਾਂਦੀਆਂ। ਤੇ ਉਹ ਛਾਂਗੀ ਕਿਕਰੀ ਵਰਗੀ ਰਹਿ ਜਾਂਦੀ।

ਮਨਮੋਹਨ ਉਸੇ ਹੀ ਵਰ੍ਹੇ ਦੇਵੀ ਉਤੇ ਗਿਆ ਤਾਂ ਅਗਲੇ ਵਰ੍ਹੇ ਉਸਦੇ ਘਰ ਇਕ ਸੁੰਦਰ ਕੰਨਿਆ ਨੇ ਜਨਮ ਲਿਆ। ਫਿਰ ਇਕ ਹੋਰ ਕੁੜੀ ਹੋਈ, ਇਕ ਹੋਰ ਮੁੰਡਾ ਹੋਇਆ ਤਾਂ ਮਨਮੋਹਨ ਖੁਰਾਣਾ ਦਾ ਘਰ ਰੌਣਕਾਂ ਨਾਲ ਭਰ ਗਿਆ। ਉਸ ਨੂੰ ਸਮਝ ਨਹੀਂ ਸੀ ਆ ਰਹੀ ਕਿ ਦੇਵੀ ਮਾਤਾ ਦੀ ਅਸ਼ੀਰਵਾਦ ਦਾ ਨਤੀਜਾ ਹੈ ਜਾਂ ਡਾਕਟਰਾਂ ਦੀ ਕਰਾਮਾਤ।

ਉਹ ਸਮਝਦਾ ਸੀ ਜ਼ਿੰਦਗੀ ਸ਼ਤਰੰਜ ਦੀ ਖੇਡ ਹੈ ਜਿਥੇ ਆਦਮੀ ਦੀ ਮਾਤ ਵੀ ਪੈ ਜਾਂਦੀ ਹੈ, ਤੇ ਜਿੱਤ ਵੀ ਜਾਂਦਾ ਹੈ। ਪਰ ਉਹ ਤਾਂ ਜਿੱਤਦਾ ਹੀ ਆਇਆ ਹੈ। ਤੇ ਉਸ ਦੀ ਬਾਜ਼ੀ ਕਦੇ ਮਾਤ ਨਹੀਂ ਪਈ

ਉਸ ਨੇ ਕਿੰਨੀਆਂ ਪਾਰਟੀਆਂ ਵਿਚ ਕੰਮ ਕੀਤਾ ਸੀ। ਉਸ ਦੇ ਕਈ ਵਾਰੀ ਵਰੰਟ ਨਿਕਲੇ। ਕਈ ਵਾਰੀ ਉਸ ਦੇ ਘਰ ਛਾਪੇ ਪਏ। ਪਰ ਉਹ ਕਦੇ ਕਾਬੂ ਨਾ ਆਇਆ। ਤੇ ਨਾ ਹੀ ਕਦੇ ਕੈਦ ਹੋਇਆ। ਉਹ ਕੋਈ ਅਨਪੜ੍ਹ ਵਰਕਰ ਥੋੜਾ ਸੀ, ਜਿਹੜਾ ਪਹਿਲੀ ਸੱਟੇ ਕੈਦ ਹੋ ਜਾਂਦਾ।......ਲੋਕ ਉਸ ਦੇ ਪਾਲੇਟਕਸ ਤੋਂ ਹੈਰਾਨ ਸਨ। ਖੁਰਾਣੇ ਦੀ ਸੂਝ ਸ਼ਕਤੀ ਬੜੀ ਤੀਖਣ ਹੈ, ਹਰ ਹੱਲੇ ਤੋਂ ਬਚ ਜਾਂਦਾ ਹੈ......ਫ਼ਿਰ ਉਸ ਨੂੰ ਯਾਦ ਆ ਰਿਹਾ ਸੀ ਰਮਾ ਨਾਲ ਵਿਆਹ ਕਰਾਉਣ ਵਲੇ ਉਸ ਨੂੰ ਕਿੰਨੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਸੀ। ਪਰ ਉਹ ਤਾਂ ਅਰਜਨ ਵਾਂਗ ਆਪਣੀ ਸੁਭਦਰਾ ਨੂੰ ਅਡੋਲ ਲੈ ਆਇਆ ਸੀ।......ਕੀ ਹੋਇਆ ਜੇ ਇਕ ਅੱਧੀ ਵਾਰ ਮਾੜੀ ਮੋਟੀ ਤੰਗੀ ਆ ਗਈ। ਤਕਲੀਫਾਂ ਅਕਸਰ ਆਉਂਦੀਆਂ ਹੁੰਦੀਆਂ ਨੇ।

ਮਨਮੋਹਨ ਇਕ ਹੁਸ਼ਿਆਰ ਖਿਡਾਰੀ ਸੀ ਤੇ ਉਸ ਨੂੰ ਪਤਾ ਹੁੰਦਾ ਸੀ ਕਿ ਕਿਹੜਾ ਮੋਹਰਾ ਪਿਟ ਸਕਦਾ ਹੈ ਤੇ ਕਿਥੋਂ ਮਾਤ ਪੈਂਦੀ ਹੈ। ਉਹ ਕਾਹਲੇ ਸੁਭਾ ਦਾ ਆਦਮੀ ਨਹੀਂ ਜਿਹੜਾ ਮਿੰਟਾਂ ਵਿਚ ਬਾਜ਼ੀ ਹਾਰ ਕੇ ਉਠ ਖੜਾ ਹੋਵੇ। ਉਹ ਆਪਣੇ ਪਿਆਦੇ ਨਾਲ ਲੋਕਾਂ ਦੇ ਬਾਦਸ਼ਾਹ ਮਾਰ ਸੁੱਟਦਾ ਸੀ।

ਉਹ ਕੀਰਤੀ ਪਾਰਟੀ ਵਿਚ ਰਿਹਾ, ਉਸ ਕਿਸਾਨ ਮੂਵਮੈਂਟ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਪਰ ਉਸ ਦਾ ਵਾਲ ਵਿੰਗਾ ਨਾ ਹੋਇਆ। ਤੇ ਅੱਜ ਵੀ ਉਹ ਅਗਾਂਹ ਵਧੂ ਆਦਮੀਆਂ ਵਿਚੋਂ ਹੈ। ਕੈਦ ਮੂਰਖ ਹੁੰਦੇ ਹਨ, ਅਕਲਮੰਦ ਨਹੀਂ। ਉਹ ਬਦੇਸ਼ਾਂ ਵਿਚ ਫਿਰ ਆਇਆ ਹੈ। ਵੱਡੀਆਂ ਅੰਬੈਸੀਆਂ ਨਾਲ ਉਸ ਦੇ ਸਿਧੇ ਸਬੰਧ ਹਨ। ਉਸ ਦੀ ਆਪਣੀ ਕੋਠੀ ਹੈ। ਆਪਣਾ ਬਗੀਚਾ ਹੈ ਜਿਸ ਵਿਚ ਟੈਗੋਰ ਵਾਂਗ ਬੈਂਤ ਦੀ ਲੰਮੀ ਕੁਰਸੀ ਵਛਾ, ਨਿਕੇ ਜਿਹੇ ਮੂਹੜੇ ਉਤੇ ਮੋਟੀਆਂ ਕਿਤਾਬਾਂ ਰੱਖ, ਅੱਖਾਂ ਮੀਟ ਕੇ ਸੋਚ ਸਕਦਾ ਹੈ।

ਮਨਮੋਹਨ ਲਾਨ ਵਿਚ ਵਛਾਈ ਆਰਾਮ ਕੁਰਸੀ ਉਤੇ ਬੈਠਾ ਆਪਣੀਆਂ ਪੁਰਾਣੀਆਂ ਯਾਦਾਂ ਨੂੰ ਸੁਰਜੀਤ ਕਰ ਆਨੰਦ ਲੈ ਰਿਹਾ ਸੀ। ਸਾਹਮਣੀ ਗਲੀ ਵਿਚੋਂ ਸ਼ਹਿਨਾਈ ਵੱਜਣ ਦੀ

ਆਵਾਜ਼ ਨੇ ਉਸ ਦੀ ਸੁਰਤੀ ਨੂੰ ਤੋੜ ਦਿਤਾ। ਉਸ ਨੇ ਨਿਕੀ ਪਲੇਟ ਨਾਲ ਢਕੀ ਚਾਹ ਦੀ ਪਿਆਲੀ ਵਿਚੋਂ ਇਕ ਸੁਰਕੀ ਭਰੀ। ਉਸ ਦੀਆਂ ਅੱਖਾਂ ਵਿਚੋਂ ਨਸ਼ਾ ਉਤਰ ਆਇਆ। ਜਿਉਂ ਜਿਉਂ ਸ਼ਹਿਨਾਈ ਦੀ ਆਵਾਜ਼ ਨੇੜੇ ਆਉਂਦੀ ਉਸ ਨੂੰ ਹੋਰ ਚੰਗੀ ਲਗਦੀ। ਏਨੇ ਵਿਚ ਉਸ ਦੀ ਪਤਨੀ ਉਸ ਦੇ ਕੋਲ ਆ ਖਲੋਤੀ।। ਮਨਮੋਹਨ ਦਾ ਦਿਲ ਕਰਦਾ ਸੀ ਆਪਣੀ ਪਤਨੀ ਦਾ ਹੱਥ ਉਵੇਂ ਘੁਟ ਲਏ ਜਿਵੇਂ ਅੱਜ ਤੋਂ ਵੀਹ ਵਰ੍ਹੇ ਪਹਿਲਾਂ ਕਾਲਜ ਵਿਚ ਘੁਟਿਆ ਸੀ। ਪਰ ਉਸ ਦੀ ਪਤਨੀ ਨੇ ਗੁੱਸੇ ਨਾਲ ਹੱਥ ਛੁਡਾਂਦਿਆਂ ਕਿਹਾ, 'ਤੁਸਾਂ ਤਾਂ ਭੰਗ ਪੀਤੀ ਹੋਈ ਹੈ। ਤੇ ਬੈਠੇ ਰਹਿੰਦੇ ਹੋ ਸਮਾਧੀ ਲਾ ਕੇ। ਸੁਣੀ ਜੇ ਆਪਣੀ ਨੀਰੋ ਦੀ ਗੱਲ......।"

"ਉਹ ਜੋ ਆਖਦੀ ਹੈ ਲੈ ਦੇ, ਬੱਚੀ ਜੋ ਹੋਈ,......ਕਮਾਊ ਧੀ ਪੁਤਰ ਦੀ ਗੱਲ ਮੰਨਣੀ ਹੀ ਪੈਂਦੀ ਹੈ।"

ਸ਼ਹਿਨਾਈ ਦੀ ਆਵਾਜ਼ ਹੋਰ ਨੇੜੇ ਆ ਰਹੀ ਸੀ। ਤਾਂ ਮਨਮੋਹਨ ਦੀ ਪਤਨੀ ਨੇ ਜ਼ਰਾ ਗਰਜ ਕੇ ਕਿਹਾ, "ਨੀਰੋ ਆਖਦੀ ਹੈ ਮੇਰਾ ਵਿਆਹ ਕਰ ਦਿਓ......"

"ਵਿਆਹ......"

"ਹਾਂ, ਹਾਂ ਵਿਆਹ......"

,'ਤੇ ਓਹਨੂੰ ਕੁਝ ਹੈ......ਵੀ'

"ਕਿਸ ਨਾਲ ਤੇ ਇਹ ਕੌਣ ਹੈ ?" ਮਨਮੋਹਨ ਨੇ ਘਬਰਾਈ ਆਵਾਜ਼ ਵਿਚ ਪੁਛਿਆ।

"ਉਸ ਬੰਗਾਲੀ ਨਾਲ ਜਿਹੜਾ ਉਸ ਦੇ ਨਾਲ ਕੰਮ ਕਰਦਾ ਹੈ।"

ਇਹ ਸੁਣ ਮਨਮੋਹਨ ਨੂੰ ਇਸ ਤਰ੍ਹਾਂ ਲਗ ਜਿਵੇਂ ਕਪੜੇ ਸਮੇਤ ਸ਼ਤਰੰਜ ਦੇ ਸਾਰੇ ਮੋਹਰੇ, ਨੀਰੋ ਨੇ ਓਸ ਦੇ ਮੂੰਹ ਉਤੇ ਦੇ ਮਾਰੇ ਹੋਣ।

— — — —

ਫਰਾਂਸੀਸੀ ਕਹਾਣੀ

## ਜਾਂ ਪਾਲ ਸਾਰਤਰ

# ਡਾਕਟਰ ਸਾਹਿਬ

ਲੰਡਨ ਦੀ ਅਦਾਲਤ ਵਿਚ ਕਲ੍ਹ ਇਕ ਅਸਾਧਾਰਨ ਮੁਕੱਦਮੇ ਦੀ ਪੇਸ਼ੀ ਹੈ। ਮੁਜਰਮ ਦੇ ਅਪਰਾਧ ਦੀ ਬਾਬਤ ਕੋਈ ਸ਼ੱਕ ਸ਼ੁਬ੍ਹਾ ਨਹੀਂ ਤੇ, ਨਾਲ ਹੀ, ਉਹ ਮੁਕੱਦਮੇ ਵਿਚ ਜਿੱਤ ਜਾਵੇਗਾ, ਇਸ ਵਿਚ ਵੀ ਕੋਈ ਸ਼ੱਕ ਨਹੀਂ। ਸੰਖੇਪ ਵਿਚ, ਇਸ ਅਸਾਧਾਰਣ ਅਪਰਾਧ-ਕਾਂਡ ਦਾ ਹਾਲ ਇਸ ਤਰ੍ਹਾਂ ਹੈ :—

20 ਮਈ ਦੀ ਗੱਲ ਹੈ। ਲੰਡਨ ਦੇ ਪ੍ਰਸਿੱਧ ਫੇਫੜਾ ਰੋਗ ਦੇ ਮਾਹਿਰ ਡਾਕਟਰ ਹੈਲਿਡਨ ਹਿੱਲ ਦੇ ਦੋਵੇਂ ਵੱਡੇ ਵੱਡੇ ਕਮਰੇ ਰੋਗੀਆਂ ਨਾਲ ਭਰੇ ਹੋਏ ਹਨ। ਹਰ ਰੋਗੀ ਦੇ ਹੱਥ ਵਿਚ ਇਕ ਕਾਰਡ ਹੈ ਜਿਸ ਤੇ ਨੰਬਰ ਲਿਖਿਆ ਹੋਇਆ ਹੈ। ਭੀੜ ਤਾਂ ਹਰ ਰੋਜ਼ ਏਨੀ ਹੀ ਹੁੰਦੀ ਹੈ ਕਿਉਂਕਿ ਸੈਂਕੜੇ ਛੂਤ ਦੇ ਰੋਗੀਆਂ ਨੂੰ ਰਾਜ਼ੀ ਕਰਨ ਦਾ ਮਾਣ ਡਾਕਟਰ ਹਿੱਲ ਨੂੰ ਪ੍ਰਾਪਤ ਹੈ।

ਰੋਗੀਆਂ ਨੂੰ ਦੇਖਣ ਵਾਲੇ ਕਮਰੇ ਦੇ ਚਾਰੇ ਪਾਸੇ ਸ਼ੀਸ਼ੇ ਦੀਆਂ ਖਿੜਕੀਆਂ ਤੇ ਬੂਹਿਆਂ ਉਤੇ ਚੀਨੀ ਸਿਲਕ ਦਾ ਲਹਿਰਾਉਂਦਾ ਪਰਦਾ ਹੈ। ਵਿਚਕਾਰਲੀ ਦੀਵਾਰ ਦੇ ਨਾਲ ਵੱਡੇ ਵੱਡੇ ਜਾਪਾਨੀ ਗਮਲੇ, ਜਿਨ੍ਹਾਂ ਵਿਚ ਗਰਮ ਦੇਸਾਂ ਵਿਚ ਪੈਦਾ ਹੋਣ ਵਾਲ ਰੰਗ ਬਰੰਗੇ ਮੌਸਮੀ ਫੁੱਲਾਂ ਦੇ ਵੱਡੇ ਵੱਡੇ ਬੂਟੇ ਲੜੀਵਾਰ ਰੱਖੇ ਹੋਏ ਹਨ। ਤੇ ਇਹਨਾਂ ਸਭਨਾਂ ਦੇ ਵਿਚਕਾਰ ਇਕ ਬੜੀ ਸਜੀ ਹੋਈ ਮੇਜ਼ ਦੇ ਮੂਹਰੇ ਅਜੇ ਹੁਣੇ ਹੀ ਡਾਕਟਰ ਹਿੱਲ ਆ ਕੇ ਬੈਠੇ ਹਨ... ਚਿਹਰੇ ਉਤੇ ਸਬਰ ਸੰਤੋਖ ਦੀਆਂ ਲਕੀਰਾਂ, ਅੱਖਾਂ ਵਿਚ ਨਾ ਮਿਟਣ ਵਾਲੀ ਚਮਕ। ਸਾਹਮਣੇ ਉਹਨਾਂ ਦਾ ਸਹਾਇਕ ਬੈਠਾ ਹੈ ਜਿਹੜਾ ਆਉਣ ਵਾਲੇ ਰੋਗੀਆਂ ਦਾ ਸੰਖੇਪ ਹਾਲ ਡਾਕਟਰ ਦੇ ਲਿਖਾਉਣ ਅਨੁਸਾਰ ਸ਼ਾਰਟ ਹੈਂਡ ਵਿਚ ਲਿਖ ਲੈਂਦਾ ਹੈ। ਰੋਗੀਆਂ ਨੂੰ ਦੇਖਣ ਵਾਲੇ ਕਮਰੇ ਦੇ ਬੂਹੇ ਦੇ ਅੱਗੇ ਡਾਕਟਰ ਦਾ ਅਰਦਲੀ ਲਾਲ ਮਖ਼ਮਲ ਦੀ ਵਰਦੀ, ਚਿੱਟਾ ਪਟਾ, ਬਿੱਲੇ ਵਾਲੀ ਟੋਪੀ, ਸੱਜੇ ਹੱਥ ਦੀਆਂ ਦੋਹਾਂ ਉਂਗਲੀਆਂ ਵਿਚ ਸੋਨੇ ਦੀਆਂ ਅੰਗੂਠੀਆਂ ਪਾਈ ਖੜਾ ਹੈ। ਉਸਦੀਆਂ ਦੋਹਾਂ ਕਲਾਈਆਂ ਵਿਚੋਂ ਇਕ ਵਿਚ ਕਰਾਸ ਤੇ ਚੜ੍ਹੇ ਈਸਾ ਮਸੀਹ ਦੀ ਤੇ ਦੂਜੇ ਵਿਚ ਨੰਗੀ, ਡੈਨੇ ਵਾਲੀ ਪਰੀ ਦੀ ਕਢਾਈ ਕੀਤੀ ਹੋਈ ਹੈ। ਉਸਦਾ ਕੰਮ ਹੈ, ਡਾਕਟਰ ਦੇ ਕਹਿਣ ਉਤੇ ਕਮਜ਼ੋਰ ਛੂਤ ਦੇ ਰੋਗੀਆਂ ਨੂੰ, ਜਿਨ੍ਹਾਂ ਦੀ ਜਾਂਚ ਹੋ ਚੁਕੀ ਹੁੰਦੀ ਹੈ, ਆਪਣੇ ਤਕੜੇ ਹੱਥਾਂ ਦਾ ਸਹਾਰਾ ਦੇ ਕੇ ਬਾਹਰ ਲੈ ਜਾਣਾ ਤੇ ਉਥੋਂ ਇਕ ਖਾਸ ਤਰ੍ਹਾਂ ਦੀ ਬਣੀ ਆਰਾਮ ਕੁਰਸੀ ਉਤੇ ਬੈਠਾ ਕੇ, ਲਿਫਟ ਦੀ ਮਦਦ ਨਾਲ ਉਹਨਾਂ ਨੂੰ ਥੱਲੇ ਪਹੁੰਚਾ ਦੇਣਾ।

ਰੋਗੀ ਆਉਂਦੇ ਹਨ, ਕਮਜ਼ੋਰ ਥੱਕੀਆਂ ਅੱਖਾਂ, ਖੁਲ੍ਹੀ ਪਿੰਜਰ ਛਾਤੀ ਤੇ ਇਕ ਹੱਥ ਵਿਚ ਖੋਲ੍ਹੇ ਹੋਏ ਕਪੜੇ। ਆਉਂਦਿਆਂ ਹੀ ਡਾਕਟਰ ਹਿੱਲ 'ਮਲੇਕੀ-ਮੀਟਰ' ਤੇ ਛੋਟੀ ਨਾਲੀ ਰਾਹੀਂ ਉਹਨਾਂ ਦੀ ਛਾਤੀ ਤੇ ਪਿੱਠ ਦੀ ਜਾਚ ਕਰਦੇ ਹਨ - ਠਕ-ਠਕ-ਕਿਟ। ......ਸਾਹ ਲਵੋ। ਹਾਂ ਭੋਰਾ ਹੋਰ ਲਵੋ......। ਪੰਜ ਤਕ ਗਿਣਤੀ ਗਿਣੋ .....। ......ਬੱਸ, ਬੱਸ, ਠੀਕ ਹੈ ...। ਇਸ ਤੋਂ ਦੋ ਸਕਿੰਟ ਪਿਛੋਂ ਉਸਦਾ ਹਾਲ ਲਿਖਾਉਂਦੇ ਹਨ ਤੇ ਸਕਿੰਟਾਂ ਵਿਚ ਹੀ ਮੁਕਾ ਕੇ ਕਹਿੰਦੇ ਹਨ, 'ਹਾਂ, ਹੁਣ ਕਿਸਦਾ ਨੰਬਰ ਹੈ?'

ਪਿਛਲੇ ਤਿੰਨ ਸਾਲਾਂ ਤੋਂ ਇਹ ਕੰਮ ਚਲਦਾ ਆ ਰਿਹਾ ਹੈ। ਇਸੇ ਤਰ੍ਹਾਂ ਸਵੇਰ ਦੇ ਰੋਜ਼ ਨੌਂ ਤੋਂ ਬਾਰਾਂ ਵਜੇ ਤਕ ਛੂਤ ਦੇ ਰੋਗੀਆਂ ਦਾ ਕਾਫ਼ਲਾ ਇਕ ਇਕ ਕਰ ਕੇ ਆਉਂਦਾ ਹੈ ਤੇ ਆਪਣੇ ਜੀਉਣ ਮਰਨ ਦੇ ਹਾਲ ਵਾਲਾ ਕਾਰਡ ਲੈ ਕੇ ਚਲਿਆ ਜਾਂਦਾ ਹੈ ਤੇ ਫੇਰ ਆਉਂਦਾ ਹੈ ਤੇ ਚਲਿਆ ਜਾਂਦਾ ਹੈ।

ਇਸੇ ਲਗਾਤਾਰ ਸਿਲਸਿਲੇ ਵਿਚ ਇਕ ਦਿਨ, ਅਰਥਾਤ ਵੀਹ ਮਈ ਨੂੰ ਠੀਕ ਨੌਂ ਵਜੇ ਇਕ ਰੋਗੀ ਡਾਕਟਰ ਦੇ ਕਮਰੇ ਵਿਚ ਆਇਆ, ਲੰਮਾਂ, ਅਧ ਨੰਗਾ ਤੇ ਵੇਖਣ ਨੂੰ ਹੱਡੀਆਂ ਦਾ ਚਲਦਾ ਫਿਰਦਾ ਢਾਂਚਾ ਜਿਹਾ। ਉਸਦੀਆਂ ਅੱਖਾਂ ਦੀਆਂ ਪੁੱਤਲੀਆਂ, ਜਾਪਦਾ ਸੀ, ਵਿਚ ਨੂੰ ਧੱਸ ਕੇ ਆਪਣੀ ਨਜ਼ਰ ਖੋ ਦੇਣਾ ਚਾਹੁੰਦੀਆਂ ਹੋਣ, ਗਲ੍ਹਾਂ ਵਿਚ ਨੂੰ ਵੜ ਗਈਆਂ ਸਨ ਤੇ ਛਾਤੀ ਖੁਲ੍ਹੀ ਹੋਈ ਸੀ, ਜਿਵੇਂ ਚਮੜੇ ਦੇ ਖੋਲ ਵਿਚ ਢਕਿਆ ਹੱਡੀਆਂ ਦਾ ਪਿੰਜਰ। ਮਾਸ ਤੋਂ ਬਿਨਾਂ ਉਸਦੀ ਇਕ ਬਾਂਹ ਦੀ ਚਮੜੀ ਨੀਲੀ ਹੋ ਗਈ ਸੀ। ਉਹ ਨੰਗੇ ਪੈਰੀਂ ਕੰਬਦੀਆਂ ਉਲਾਂਘਾਂ ਭਰਦਾ ਆਇਆ, ਗਮਲੇ ਵਿਚ ਲਗੇ ਇਕ ਜਾਪਾਨੀ ਫੁੱਲ ਬੂਟੇ ਦੀ ਮਜ਼ਬੂਤ ਟਾਹਣੀ ਫੜੀ ਖੜਾ ਹੋ ਗਿਆ ਤੇ ਉੱਚੀ ਉੱਚੀ ਖੰਘਣ ਲਗਿਆ। ਖੰਘਣ ਨਾਲ ਉਸ ਦਾ ਦਿਲ ਡੁੱਬਣ ਲਗਿਆ। ਜਾਪਿਆ, ਉਹ ਹੁਣੇ ਹੀ ਮਰਿਆ ਕਿ ਮਰਿਆ। ਖੰਘ ਦਾ ਦੌਰਾ ਕੁਝ ਚਿਰ ਹੌਲੀ ਹੁੰਦਿਆਂ ਹੀ ਅਰਦਲੀ ਨੇ ਉਸ ਨੂੰ ਫੜ ਕੇ ਡਾਕਟਰ ਦੇ ਅੱਗੇ ਲਿਆ ਕੇ ਬੈਠਾ ਦਿੱਤਾ। ਨਿਯਮ ਅਨੁਸਾਰ ਡਾਕਟਰ ਨੇ ਜਾਂਚ ਕਰ ਕੇ ਨਿਰਾਸਤਾ ਨਾਲ ਕਿਹਾ, "ਉਹੋ! ਕੋਈ ਆਸ਼ਾ ਨਹੀਂ। ਖੱਬਾ ਸਾਰਾ ਫੇਫੜਾ ਬੇਕਾਰ ਹੋ ਗਿਆ ਹੈ...। ਤੇ ਸੱਜੇ ਦਾ ਵੀ ਇਹੋ ਹਾਲ ਹੈ...।'

ਰੋਗੀ ਨੇ ਸ਼ੱਕ ਤੇ ਡਰ ਨਾਲ ਕੰਬਦੇ ਬੋਲਾਂ ਨਾਲ ਕਿਹਾ, 'ਡਾਕਟਰ ਸਾਹਿਬ! ...ਕੋਈ ਆਸ਼ਾ... !' ਉਸ ਦੇ ਬੋਲਾਂ ਤੋਂ ਜਾਪਦਾ ਸੀ, ਜਿਵੇਂ ਉਸ ਨੇ ਦੁਨੀਆਂ ਵਿਚ ਅਜੇ ਬੜਾ ਕੁਝ ਕਰਨਾ ਹੈ ਤੇ ਸਿਰਫ਼ ਬਚ ਜਾਣ ਲਈ ਹੀ ਉਹ ਤਰਲੇ ਕਰ ਰਿਹਾ ਹੈ।

"ਇਸ ਤੋਂ ਪਿਛੋਂ ਕਿਸ ਦਾ ਨੰਬਰ ਹੈ?" ਦੀ ਆਵਾਜ਼ ਨਾਲ ਅਰਦਲੀ ਰੋਗੀ ਨੂੰ ਲੈ ਜਾਣ ਵਾਲਾ ਹੀ ਸੀ ਕਿ ਰੋਗੀ ਦੇ ਡਰ ਨਾਲ ਭਰੇ ਹੋਏ ਚਿਹਰੇ ਵਲ ਵੇਖ ਕੇ ਆਪਣੇ ਦੋਹਾਂ ਭਰਵੱਟਿਆਂ ਦੇ ਵਿਚਕਾਰ ਬਿਨਾਂ ਮੁਸਾਮਾਂ ਦੇ ਹਿੱਸੇ ਨੂੰ ਹਲਕੀ ਜਿਹੀ ਮੁੱਠੀ ਮਾਰਦਿਆਂ ਮਖੌਲ ਭਰੇ ਹਾਸੇ ਨਾਲ ਡਾਕਟਰ ਨੇ ਕਿਹਾ, "ਜੀਉਣ ਦਾ ਬੜਾ ਮੋਹ ਹੈ। ... ਕੀ ਤੁਸੀਂ ਬੜੇ ਧੰਨਵਾਨ ਹੋ?"

ਰੋਗੀ ਨੂੰ ਜਾਣੀ ਕੁਝ ਸਹਾਰਾ ਮਿਲਿਆ। ਉਸ ਨੇ ਆਪਣੀਆਂ ਅੰਦਰ ਨੂੰ ਧਸੀਆਂ ਅੱਖਾਂ ਨੂੰ ਫੈਲਾਉਂਦਿਆਂ ਤੇ ਭਰੇ ਗਲੇ ਨਾਲ ਕਿਹਾ, "ਹਾਂ ਡਾਕਟਰ ਸਾਹਿਬ! ...ਮੈਂ ਕਰੋੜ-ਪਤੀ ਹਾਂ। ਪੈਸੇ ਦੀ ਕੋਈ ਕਮੀ ਨਹੀਂ।"

"ਤਾਂ ਤੁਸੀਂ ਇਕ ਕੰਮ ਕਰੋ......" ਡਾਕਟਰ ਨੇ ਕੁਰਸੀ ਤੇ ਰਤਾ ਉਭਾਰੂ ਭਾਵਾਂ ਨਾਲ ਕਿਹਾ, "ਤੁਸੀਂ ਇਸੇ ਐਂਬੂਲੈਂਸ ਗੱਡੀ ਤੇ ਸਿੱਧੇ ਵਿਕਟੋਰੀਆ ਸਟੇਸ਼ਨ ਚਲੇ ਜਾਉ। ਉਥੋਂ ਗਿਆਰਾਂ ਵਜੇ ਵਾਲੀ ਐਕਸਪਰੇਸ ਰਾਹੀਂ 'ਡੋਬਰ' ਜਾਣਾ, ਤੇ ਉਥੋਂ ਜਹਾਜ਼ ਰਾਹੀਂ 'ਕੈਲੇਸ,' ਫੇਰ 'ਮਾਰਸਾਈ', ਉਥੋਂ ਗਰਮ 'ਸਲੀਪਿੰਗ ਕਾਰ' ਵਿਚ 'ਨਾਈਸ' ਜਾਵੋ। ਬੱਸ ਉਥੇ ਹੀ ਤੁਸੀਂ ਰਹੋ ਤੇ ਛੇ ਮਹੀਨੇ ਤਕ ਰੋਟੀ, ਸ਼ਰਾਬ, ਫਲ, ਮਾਸ, ਆਦਿ ਕੁਝ ਨਹੀਂ, ਸਿਰਫ 'ਵਾਟਰ ਕਰੇਸ਼' ਹੀ ਲੈਣਾ। ਇਕ ਦਿਨ ਦੇ ਫਰਕ ਨਾਲ ਚਮਚਾ ਕੁ ਮੀਂਹ ਦੇ ਸਾਫ ਪਾਣੀ ਵਿਚੋਂ ਦੋ ਚਾਰ ਬੂੰਦਾਂ ਆਇਓਡੀਨ ਦੀਆਂ ਮਿਲਾ ਕੇ ਪੀ ਲਿਆ ਕਰਨਾ। ਦੇਖੋ, 'ਵਾਟਰ ਕਰੇਸ਼' ਤੋਂ ਬਿਨਾਂ ਹੋਰ ਕੁਝ ਨਾ ਲੈਣਾ, ਇਸ ਨੂੰ ਚੰਗੀ ਤਰ੍ਹਾਂ ਪੁਣਕੇ......ਹਾਂ, ਮੈਂ ਤੁਹਾਨੂੰ ਬਹੁਤੀ ਆਸ਼ਾ ਤਾਂ ਨਹੀਂ ਦਿਵਾ ਸਕਦਾ। ਇਸਨੂੰ ਇਕ ਚਾਂਸ ਹੀ ਸਮਝ ਲਵੋ। ਇਸ ਅੰਦਾਜ਼ੇ ਵਾਲੇ ਇਲਾਜ ਦੀ ਮੈਂ ਬੜੀ ਚਰਚਾ ਸੁਣੀ ਹੈ। ਪਰ ਇਸ ਨਾਲ ਠੀਕ ਹੋਣਾ ਮੈਨੂੰ ਅਸੰਭਵ ਹੀ ਲਗਦਾ ਹੈ। ਫੇਰ ਵੀ ਤੁਹਾਨੂੰ ਕਹਿ ਰਿਹਾ ਹਾਂ, ਜਾ ਕੇ ਦੇਖੋ। ਹੋ ਸਕਦਾ ਹੈ ਕਿ ਠੀਕ ਹੋ ਜਾਵੋ ਤਾਂ ਠੀਕ ਵੀ ਹੈ।......ਨਹੀਂ ਤਾਂ ਹੋਰ ਕੀ......। ਅਜ਼ਮਾਕੇ ਦੇਖੋ, ਦੁਨੀਆਂ ਵਿਚ ਕਈ ਵਾਰ ਅਸੰਭਵ ਵੀ ਸੰਭਵ ਹੋ ਜਾਂਦਾ ਹੈ। ਚੰਗਾ, ਹੁਣ ਅਗਲਾ ਕਿਸਦਾ ਨੰਬਰ ਹੈ ?"

ਰੋਗੀ ਨੂੰ ਕੁਝ ਹੌਸਲਾ ਹੋਇਆ। ਡਾਕਟਰ ਨੂੰ ਬਾਰ ਬਾਰ ਧੰਨਵਾਦ ਕਹਿੰਦਾ ਉਹ ਅਰਦਲੀ ਨਾਲ ਬਾਹਰ ਚਲਿਆ ਗਿਆ।

ਉਪਰਲੀ ਘਟਨਾ ਦੇ ਛੇ ਮਹੀਨੇ ਪਿਛੋਂ ਦਸੰਬਰ ਦੀ ਤੀਜੀ ਤਰੀਕ ਨੂੰ ਠੀਕ ਨੌਂ ਵਜੇ ਕੀਮਤੀ 'ਫਰ' ਦੀ ਪੁਸ਼ਾਕ ਪਾਈ ਇਕ ਬਹੁਤ ਵੱਡੀ ਦੇਹ ਵਾਲਾ ਮਨੁੱਖ ਬਿਨਾਂ ਕਿਸੇ ਕਾਰਡ ਦੇ ਸਿੱਧਾ ਇਲਾਜ ਕਰਨ ਦੇ ਮਾਹਿਰ ਡਾਕਟਰ ਹਿੱਲ ਦੇ ਕਮਰੇ ਹਾਜ਼ਰ ਹੋਇਆ, ਮੋਟੀਆਂ ਲੰਮੀਆਂ ਬਾਹਾਂ, ਵੱਡੀਆਂ ਵੱਡੀਆਂ ਭੂਰੀਆਂ ਮੋਟੀਆਂ ਅੱਖਾਂ, ਚੌੜੀ ਛਾਤੀ ਤੇ ਮਜ਼ਬੂਤ ਕਦਮ। ਜਾਪਦਾ ਸੀ ਜਿਵੇਂ ਕੋਈ ਪੁਰਾਤਨ ਜਾਂ ਪਰੀ ਕਹਾਣੀਆਂ ਦਾ ਦੈਂਤ ਆ ਪਹੁੰਚਿਆ ਹੋਵੇ।

ਡਾਕਟਰ ਸਾਹਿਬ ਹੁਣੇ ਹੁਣੇ ਕਮਰੇ ਵਿਚ ਆਕੇ ਬੈਠੇ ਸਨ ਤੇ ਲਬਾਦਾਨੁਮਾ (ਜਾਨਵਰ ਦੀ ਖੱਲ) ਕਾਲਾ ਲੰਮਾ, ਊਨੀ ਕੋਟ ਪਾਇਆ ਹੋਇਆ ਸੀ। ਸਵੇਰ ਦੀ ਗੁਲਾਬੀ ਠੰਡ ਵਿਚ ਉਹਨਾਂ ਦਾ ਸਰੀਰ ਕੁਝ ਕੰਬਦਾ ਜਿਹਾ ਲਗ ਰਿਹਾ ਸੀ। ਉਸ ਓਪਰੇ ਮਨੁੱਖ ਨੇ ਆਉਂਦਿਆਂ ਹੀ ਆਪਣੀਆਂ ਮਜ਼ਬੂਤ ਬਾਹਾਂ ਵਿਚ ਬੱਚੇ ਵਾਂਗ ਉਹਨਾਂ ਨੂੰ ਚੁੱਕ ਲਿਆ ਤੇ ਅੱਥਰੂ ਭਰੀਆਂ ਅੱਖਾਂ ਨਾਲ ਉਹਨਾਂ ਨੂੰ ਘੁੱਟ ਕੇ ਜੱਫੀ ਵਿਚ ਲੈਂਦਿਆਂ ਹਰੇ ਰੰਗ ਦੇ ਕਪੜੇ ਵਾਲੀ ਆਰਾਮ ਕੁਰਸੀ ਤੇ ਬਿਠਾ ਦਿੱਤਾ। ਡਾਕਟਰ ਹਿੱਲ ਦੀ ਹਾਲਤ ਉਸ ਵੇਲੇ ਬਿਲਕੁਲ ਬੇਜਾਨ ਜਿਹੀ ਹੋ ਰਹੀ ਸੀ। ਜਾਪਦਾ ਸੀ ਕਿ ਸਾਹ ਹੀ ਉਹਨਾਂ ਦਾ ਬੰਦ ਹੋਣ ਵਾਲਾ ਹੈ।

ਓਪਰੇ ਮਨੁੱਖ ਨੇ ਡਾਕਟਰ ਨੂੰ ਹੈਰਾਨੀ ਭਰੀਆਂ ਅੱਖਾਂ ਨਾਲ ਆਪਣੇ ਵਲ ਦੇਖਦਿਆਂ ਦੇਖਕੇ ਉੱਚੀ ਜੇਹੇ ਬੇਨਤੀ ਕੀਤੀ "ਕਿੰਨਾ ਚਾਹੀਦੈ ਤੁਹਾਨੂੰ ? ਵੀਹ ਲੱਖ ? ਤੀਹ ਲੱਖ ?......"

ਡਾਕਟਰ ਸਾਹਿਬ ਚੁਪ ਹੀ ਰਹੇ। ਉਹਨਾਂ ਦੀ ਸਮਝ ਵਿਚ ਕੁਝ ਨਾ ਆਇਆ। ਉਹ ਮਨੁੱਖ ਕਹਿੰਦਾ ਗਿਆ, "ਮੈਂ ਤੁਹਾਡੇ ਕਰਕੇ ਹੀ ਅੱਜ ਸਾਹ ਲੈ ਰਿਹਾ ਹਾਂ। ਅੱਜ ਤੁਹਾਡੇ

ਕਰਕੇ ਮੈਂ ਇਸ ਧਰਤੀ ਤੇ ਸਾਰੀ ਦੁਨੀਆਂ ਦਾ ਉਪਯੋਗ ਕਰਨ ਯੋਗ ਹੋ ਸਕਿਆ ਹਾਂ। ਡਾਕਟਰ ਸਾਹਿਬ, ਮੈਂ ਆਪਣੇ ਜੀਵਨ ਲਈ ਤੁਹਾਡਾ ਰਿਣੀ ਹਾਂ। ਤੁਸੀਂ ਮੇਰੇ ਜੀਵਨ ਦਾਤਾ ਹੋ।...... ਬੋਲੋ, ਜੋ ਬੋਲੋਗੇ, ਮੈਂ ਤੁਹਾਡੀ ਸੇਵਾ ਵਾਸਤੇ ਤਿਆਰ ਹਾਂ। ਬਿਨਾਂ ਕਿਸੇ ਸੰਕੋਚ ਤੋਂ ਮੰਗੋ, ਮੇਰੇ ਕੋਲ ਰੁਪਏ ਦੀ ਕਮੀ ਨਹੀਂ।......ਇਸ ਵੇਲੇ ਆਪਣਾ ਸਭ ਕੁਝ ਦੇ ਕੇ ਵੀ ਮੈਂ ਤੁਹਾਡਾ ਕੀਤਾ ਦੇ ਨਹੀਂ ਸਕਦਾ। ਫੇਰ ਵੀ ਜਿਹੜਾ ਕੁਝ ਸਰੇਗਾ, ਉਹ ਕਰਨ ਲਈ ਮੇਰਾ ਦਿਲ ਵਿਆਕੁਲ ਹੈ। ਡਾਕਟਰ ਸਾਹਿਬ, ਹੁਕਮ ਕਰੋ, ਜਿਹੜਾ ਕੁਝ ਵੀ ਤੁਸੀਂ ਚਾਹੋ।''

ਕੁਝ ਚਿਰ ਪਿਛੋਂ ਠੀਕ ਹੋਕੇ ਡਾਕਟਰ ਨੇ ਅਰਦਲੀ ਵਲ ਮੂੰਹ ਕਰਕੇ ਰਿਹਾ, ''ਇਹ ਕੌਣ ਪਾਗਲ ਆ ਪਹੁੰਚਿਆ ? ਇਸ ਨੂੰ ਬਾਹਰ ਕੱਢ ਦਿਓ।''

''ਨਾ...ਨਾ...'' ਕਹਿਕੇ ਉਸ ਮਨੁੱਖ ਨੇ ਮੁੱਕੇਬਾਜ਼ਾਂ ਵਾਂਗ ਏਨੇ ਜ਼ੋਰ ਨਾਲ ਮੇਜ਼ ਤੇ ਮੁੱਕਾ ਮਾਰਿਆ ਕਿ ਅਰਦਲੀ ਉਥੇ ਖੜਾ ਹੱਕਾ ਬੱਕਾ ਰਹਿ ਗਿਆ ਤੇ ਅਜੀਬ ਤਰ੍ਹਾਂ ਨਾਲ ਉਸ ਵੱਲ ਦੇਖਣ ਲਗਿਆ।

ਉਸਨੇ ਫਿਰ ਕਹਿਣਾ ਸ਼ੁਰੂ ਕੀਤਾ, ''ਡਾਕਟਰ ਸਾਹਿਬ, ਤੁਸੀਂ ਮੈਨੂੰ ਪਛਾਣ ਨਹੀਂ ਰਹੇ ? ਮੈਂ ਝੂਠ ਨਹੀਂ ਬੋਲਦਾ, ਦਰ ਅਸਲ ਤੁਸੀਂ ਮੇਰੇ ਜੀਵਨ-ਰਾਖੇ ਹੋ। ਤੁਸੀਂ ਹੀ ਮੈਨੂੰ ਮੌਤ ਦੇ ਮੂੰਹੋਂ ਕਢਿਆ ਹੈ। ਮੈਂ ਉਹੀ ਮਨੁੱਖ ਹਾਂ ਜਿਸਨੂੰ ਤੁਸੀਂ 'ਨਾਈਸ' ਭੇਜਿਆ ਸੀ ਤੇ 'ਵਾਟਰ-ਕਰੇਸ਼' ਵਰਤਣ ਦੀ ਸਲਾਹ ਦਿਤੀ ਸੀ। ਮੈਂ ਉਹੀ ਅਭਾਗਾ ਹਡੀਆਂ ਦਾ ਪਿੰਜਰ ਹਾਂ ਜਿਸਨੂੰ ਤੁਸੀਂ ਕਿਹਾ ਸੀ ਕਿ ਦੋਵੇਂ ਫੇਫੜ ਬੇਕਾਰ ਹੋ ਗਏ ਹਨ। ਨਾਈਸ ਵਿਚ 'ਵਾਟਰ ਕਰੇਸ਼' ਤੇ ਸਿਰਫ 'ਵਾਟਰ-ਕਰੇਸ਼' ਉਤੇ ਮੈਂ ਇੰਨੇ ਦਿਨ ਰਿਹਾ ਹਾਂ। ਸਿੱਟੇ ਵਜੋਂ ਅੱਜ ਮੈਨੂੰ ਤੁਸੀਂ ਇਸ ਹਾਲਤ ਵਿਚ ਦੇਖ ਰਹੇ ਹੋ। ਇਹ ਸਭ ਕੁਝ ਤੁਹਾਡੇ ਇਲਾਜ ਦਾ ਹੀ ਨਤੀਜਾ ਹੈ। ਵਿਸ਼ਵਾਸ਼ ਨਹੀਂ ਹੈ ਤਾਂ ਇਹ ਦੇਖੋ......।'' ਇਹ ਕਹਿਕੇ ਉਸਨੇ ਆਪਣੀ ਛਾਤੀ ਤੇ ਜ਼ੋਰ ਜ਼ੋਰ ਦੀ ਮੁੱਕੇ ਮਾਰਨੇ ਸ਼ੁਰੂ ਕਰ ਦਿਤੇ। ਉਹਨਾ ਮੁੱਕਿਆਂ ਦੀ ਚੋਟ ਨਾਲ ਕਿਸੇ ਦੇ ਵੀ ਹੱਡੀਆਂ ਦੇ ਜੋੜ ਢਿਲੇ ਹੋ ਸਕਦੇ ਸਨ ਪਰ ਉਸਦੀ ਖੋਖਰ ਛਾਤੀ ਤੇ ਜਿਵੇਂ ਕੋਈ ਅਸਰ ਹੀ ਨਹੀਂ ਸੀ ਹੋਇਆ।

ਕੁਝ ਪਲ ਡਾਕਟਰ ਸਾਹਿਬ ਹੈਰਾਨ ਰਹੇ। ਫੇਰ ਉਸ ਵਲ ਬੜੇ ਧਿਆਨ ਨਾਲ ਦੇਖ ਕੇ ਇਕ ਦਮ ਬੜੇ ਰੋਹਬ ਨਾਲ ਖੜੇ ਹੋ ਕੇ ਬੋਲੇ,''ਕੀ ਤੁਸੀਂ ਉਹੀ ਕਰੋੜ ਪਤੀ...ਹੋ ਜਿਸ ਨੂੰ......''

''ਹਾਂ ਡਾਕਟਰ ਸਾਹਿਬ। ਮੈਂ ਉਹੀ......ਉਹੀ ਹਾਂ।'' ਉਸਨੇ ਉਚੀ ਅਵਾਜ਼ ਨਾਲ ਕਿਹਾ,''ਕਲ ਹੀ ਮੈਂ ਜਹਾਜ਼ ਚੋਂ ਉਤਰਿਆ ਹਾਂ। ਉਤਰਦਿਆਂ ਹੀ ਸਭ ਤੋਂ ਪਹਿਲਾਂ ਜਾਕੇ ਤੁਹਾਡੀ ਇਕ ਆਦਮ ਕੱਦ ਕਾਂਸੀ ਦੀ ਮੂਰਤੀ ਬਣਉਣ ਦਾ ਆਰਡਰ ਦੇ ਆਇਆ ਹਾਂ। ਤੇ ਹੁਣ 'ਵੈਸਟ ਮਨਿਸਟਰ' ਵਿਚ ਤੁਹਾਡੀ ਸਮਾਧ ਬਣਾਉਣ ਦੀ ਥਾਂ ਦਾ ਪ੍ਰਬੰਧ ਕਰ ਰਿਹਾ ਹਾਂ।''

ਏਨਾ ਕਹਿਕੇ ਉਹ ਤਪਾਕ ਨਾਲ ਇਕ ਵੱਡੇ ਸੋਫੇ ਤੇ ਬੈਠ ਗਿਆ। ਉਸਦੇ ਬੈਠਣ ਨਾਲ ਸੋਫੇ ਦੇ ਸਪ੍ਰਿੰਗ ਮਚਮਚਾ ਉਠੇ ਜਿਵੇਂ ਉਸਦਾ ਭਾਰ ਸਹਿਣ ਵਿਚ ਅਸਮਰਥ ਹੋਣ।

ਕਝ ਮਿੰਟ ਤਕ ਡਾਕਟਰ ਸਾਹਿਬ ਉਸ ਵੱਲ ਨੀਝ ਲਾ ਕੇ ਦੇਖ ਕੇ ਕੁਝ ਭਾਲ ਕਰਦੇ ਰਹੇ, ਫੇਰ ਸੈਕਟਰੀ ਤੇ ਅਰਦਲੀ ਨੂੰ ਕੁਝ ਕਿਹਾ। ਉਹ ਦੋਵੇਂ ਬਾਹਰ ਚਲੇ ਗਏ। ਡਾਕਟਰ ਉਸ ਉਪਰੇ

ਮਨੁੱਖ ਵਲ ਉਦਾਸ, ਗੰਭੀਰ, ਦਿਲ ਨੂੰ ਚੀਰਨ ਵਾਲੇ ਤੇ ਕੁਝ ਪਲਾਂ ਤਕ ਸ਼ਰਾਰਤੀ ਨਜ਼ਰਾਂ ਨਾਲ ਦੇਖਦੇ ਰਹੇ ਤੇ ਉਸ ਵੇਲੇ ਗੰਭੀਰ, ਦ੍ਰਿੜ ਚਿਹਰਾ ਬਣਾਉਂਦਿਆਂ ਉਹਨਾਂ ਨੇ ਉਪਰੇ ਮਨੁਖ ਦੇ ਚਿਹਰੇ ਤੇ ਨਜ਼ਰ ਗੱਡਦਿਆਂ ਕਿਹਾ,' ਤੁਹਾਡੇ ਮੱਥੇ ਉਤੇ ਇਕਮੱਖੀ ਬੈਠੀ ਹੈ ਉਸਨੂੰ ਉਡਾ ਦਿਆਂ ?''

ਏਨਾ ਕਹਿ ਕੇ ਡਾਕਟਰ ਨੇ ਝੁਕ ਕੇ ਆਪਣਾ ਜੇਬੀ ਰੀਵਾਲਵਰ ਕਢਿਆ ਤੇ ਦਨਾ ਦਨ ਉਪਰੇ ਮਨੁੱਖ ਦੀ ਖੋਪਰੀ ਤੇ ਤਿੰਨ ਫਾਇਰ ਕੀਤੇ । ਪਲ ਵਿਚ ਹੀ ਵੱਡੀਆਂ ਪਰ ਸਯੋਗ ਮੱਥੇ ਦੀਆਂ ਲਕੀਰਾਂ ਖੂਨ ਦੀਆਂ ਤਤੀਰੀਆਂ ਨਾਲ ਭਿਜ ਗਈਆਂ ਤੇ ਉਹ ਮਨੁਖ ਉਥੇ ਹੀ ਸੋਫੇ ਤੋ ਢੇਰੀ ਹੋ ਗਿਆ । ਕੁਝ ਚਿਰ ਉਸਨੇ ਹੱਥ ਪੈਰ ਮਾਰੇ ਤੇ ਖਾਮੋਸ਼ ਹੋ ਗਿਆ । ਡਾਕਟਰ ਸਾਹਿਬ ਇਹ ਸਭ ਰੁੱਖੇ ਭਾਵ ਨਾਲ ਦੇਖਦੇ ਰਹੇ । ਉਹਨਾਂ ਦੇ ਚਿਹਰੇ ਉਤੇ ਕਈ ਖਿਆਲੀ ਲਕੀਰਾਂ ਬਣੀਆਂ ਤੇ ਮਿਟੀਆਂ ਪਰ ਖਿਆਲੀ ਭਾਵ ਜਾਰੀ ਰਹੇ । ਉਸ ਤੋਂ ਪਿਛੋਂ ਉਹਨਾਂ ਨੇ ਆਪਣਾ ਸਭ ਤੋਂ ਤੇਜ਼ ਨਸ਼ਤਰਾਂ ਦਾ ਚਾਕੂ ਲਿਆ, ਉਸਦਾ ਤਕੜਾ ਕਲੇਜਾ ਚੀਰ ਦਿਤਾ ਤੇ ਫੇਫੜਾ ਕੱਢ ਕੇ ਆਪਣੀ ਮੇਜ਼ ਤੇ ਜਾ ਬੈਠੇ ।

ਥੋੜੇ ਚਿਰ ਪਿਛੋਂ ਜਦੋਂ ਦਰੋਗਾ ਡਾਕਟਰ ਨੂੰ ਆਪਣੇ ਨਾਲ ਚਲਣ ਲਈ ਵਾਰੰਟ ਲੈ ਕੇ ਆਇਆ', ਉਸ ਵੇਲੇ ਉਹ ਵੱਡਾ ਕਿਟਾਣੂ ਦੇਖਣ ਵਾਲਾ ਜੰਤਰ ਲੈ ਕੇ ਖੂਨ ਨਾਲ ਰੰਗਿਆ ਹੋਇਆ 'ਫੂਸ' ਤੇ 'ਵਾਟਰ ਕਰੇਸ਼' ਦੇ ਅਸਰ ਦੀ ਜਾਂਚ ਕਰ ਰਹੇ ਸਨ ।

ਦਰੋਗੇ ਨੇ ਜਦੋਂ ਉਸਦੇ ਕੋਲ ਆਕੇ ਨਾਲ ਚਲਣ ਦੀ ਸਿਫਾਰਸ਼ ਕੀਤੀ ਤਾਂ ਡਾਕਟਰ ਨੇ ਉਠ ਕੇ ਖਿਆਲ ਭਰੀਆਂ ਨਜ਼ਰਾਂ ਨਾਲ ਉਸ ਵਲ ਦੇਖਦੇ ਹੋਏ ਕਿਹਾ, ''ਮੈਂ ਇਸ ਮਨੁਖ ਦੀ ਹੱਤਿਆ ਜਾਣ ਬੁੱਝ ਕੇ ਕੀਤੀ ਹੈ ਕਿਉਂਕਿ ਇਸ ਦਾ ਕਲੇਜਾ ਚੀਰੇ ਬਿਨਾਂ ਇਹ ਪਤਾ ਲਾਉਣਾ ਔਖਾ ਹੈ ਕਿ ਬਿਲਕੁਲ ਖਸਤਾ ਹੋਇਆ ਛੂਤ ਦਾ ਰੋਗੀ ਫੇਫੜਾ ਕਿਵੇਂ ਮੁੜ ਠੀਕ ਹੋ ਸਕਦਾ ਹੈ । ਇਸ ਲਈ ਮੈਂ ਨਿਰਸੰਕੋਚ ਹੀ ਸਵੀਕਾਰ ਕਰਦਾ ਹਾਂ ਕਿ ਦੁਨੀਆਂ ਹਿਤ ਦੇ ਮਹਾਨ ਕਰਤਵ ਦੇ ਸਾਹਮਣੇ ਮੈਂ ਸਾਧਾਰਣ ਮਨੁਖ ਨੂੰ ਮਾਰ ਦਿਤਾ ।''

ਕਹਿਣ ਦੀ ਲੋੜ ਨਹੀਂ ਕਿ ਡਾਕਟਰ ਹਿੱਲ ਵਿਅਕਤੀਗਤ ਜ਼ਮਾਨਤ ਤੇ ਹਵਾਲਾਤ ਚੋਂ ਰਿਹਾ ਹਨ ਕਿਉਂਕਿ ਉਹਨਾਂ ਦੀ ਰਿਹਾਈ ਭਲਾਈ ਯੋਗ ਹੈ......। ਇਸ ਮੁਕਦਮੇ ਦੀ ਪੇਸ਼ੀ ਕਲ੍ਹ ਅਦਾਲਤ ਵਿਚ ਹੋਵੇਗੀ । ਛੇਤੀ ਹੀ ਸਾਰੇ ਯੌਰਪ ਅਤੇ ਫਿਰ ਸਾਰੀ ਦੁਨੀਆਂ ਵਿਚ ਇਸ ਮੁਕਦਮੇ ਦੀ ਧੂਮ ਮਚ ਜਾਏਗੀ ।

ਜਿਥੋਂ ਤਕ ਸਾਡਾ ਵਿਸ਼ਵਾਸ ਹੈ ਇਸ ਮਾਮੂਲੀ ਅਪਰਾਧ ਦੇ ਲਈ ਉਸ ਵੱਡੇ ਮਨੁਖ ਹਿਤੈਸ਼ੀ ਡਾਕਟਰ ਹਿੱਲ ਨੂੰ ਨਿਊਗੇਟ ਦੇ ਫਾਂਸੀ ਦੇ ਤਖਤੇ ਉਤੇ ਲਿਜਾਣਾ ਨਹੀਂ ਚਾਹੀਦਾ। ਕਲ੍ਹ ਦੇ ਮਨੁਖ ਵਲ ਗੰਭੀਰ ਪ੍ਰੇਮ ਅਤੇ ਉਸਦੇ ਲਈ ਅੱਜ ਦੇ ਇਕ ਮਾਮੂਲੀ ਮਨੁਖ ਦੇ ਤੁਛ ਜੀਵਨ ਦੀ ਹੱਤਿਆ । ਇਸ ਨੂੰ ਅਪਰਾਧ ਨਾ ਮੰਨਣ ਵਾਲੇ ਦੁਨੀਆਂ ਦੇ ਮਹਾਨ ਸਾਇੰਸਦਾਨ, ਚਾਹੇ ਜਿਸ ਤਰਾਂ ਵੀ ਹੋਵੇ, ਡਾਕਟਰ ਹਿੱਲ ਦੇ ਕੀਮਤੀ ਜੀਵਨ ਨੂੰ ਬਚਾਉਣ ਲਈ ਆਪਣੀ ਵਲੋਂ ਕੋਈ ਕਸਰ ਬਾਕੀ ਨਹੀਂ ਛਡਣਗੇ ।

ਪੰਜਾਬੀ ਰੂਪ : **ਪ੍ਰਦਮਨ ਸਿੰਘ ਬੇਦੀ**

ਦੇਵ

# ਜੇਲ੍ਹ ਵਿਚੋਂ ਆਵਾਜ਼

ਮੇਰੀ ਪਿਆਰੀ ਪ੍ਰੀਤਮਾਂ—
ਚੁੱਪ ਦੇ ਚਿਹਰੇ ਮੇਰੇ ਦੁਆਲੇ ਝੁਰਮਟ ਪਾਈ ਬੈਠੇ ਹਨ
ਧਰਤੀ ਦੀਆਂ ਹੁਸੀਨ ਪਰੀਆਂ ਦੀਆਂ ਕਹਾਣੀਆਂ ਸੁਣਨ ਲਈ
ਖਾਲੀ ਢਿੱਡਾਂ ਦੀ ਭੁਖ ਪੂਰਨ ਲਈ
ਕੈਦਖਾਨੇ ਦੀ ਧੁੰਦਲਾਈ ਰਾਤ ਦੀ ਬੈਰਕ ਵਿਚ
ਆਹਨੀ ਸੀਖਾਂ ਦੀ ਢੋ ਲਾਈ ਪਿਆ ਹਾਂ—
ਮੇਰੇ ਹੱਥ ਨਾਲੋਂ ਬਹੁਤ ਉਚੇ ਰੌਸ਼ਨਦਾਨ ਦੀ ਜਾਲੀ ਵਿਚ
ਚੰਦ ਦੀ ਮਾਂ ਚਰਖੇ ਤੇ
ਰਿਸ਼ਮਾਂ ਦੀਆਂ ਪੂਣੀਆਂ ਕੱਤ ਰਹੀ ਹੈ
ਚੰਦ ਪੁੱਤ ਮੇਰੇ ਹੋਠਾਂ ਤੋਂ ਗੀਤ ਸੁਣਨ ਲਈ
ਬੱਦਲਾਂ ਵਿਚ ਉਸਲਵਟੇ ਲੈ ਰਿਹਾ ਹੈ
ਮਿੱਲਾਂ ਵਿਚੋਂ ਉਡਦੇ ਕੌੜੇ ਧੂਏਂ ਨਾਲ ਸੰਘਰਸ਼ ਕਰ ਰਿਹਾ
ਤੇ ਸੰਤਰੀ ਪਿੱਠ ਪਿਛੇ ਪਹਿਰਾ ਦੇ ਰਿਹਾ
ਲੋਹੇ ਦੀ ਆਵਾਜ਼-ਬੂਟ ਦੇ ਕਿੱਲਾਂ ਦੀ ਆਵਾਜ਼
ਮੇਰੇ ਬੱਚੇ ਦੀਆਂ ਹੱਡੀਆਂ ਦੇ ਭਾਰ ਨਾਲੋਂ
ਪਹਿਰੇਦਾਰ ਦੇ ਭਾਰੇ ਬੂਟ———
ਮੇਰੀ ਸਾਥਣ
ਤੂੰ ਪੁਛਿਆ ਖਾਣ ਨੂੰ ਕੀ ਮਿਲਦਾ ਹੈ
ਰਾਤ ਖਾਣ ਨੂੰ ਮਿਲਦੀ ਹੈ ਪੱਥਰਾਂ ਦੀ ਬੈਰਕ ਵਿਚ
ਤੇ ਮੇਰੇ ਲਾਲ ਦੀ ਯਾਦ ਦਾ ਹੌਕਾ ਭਰਕੇ
ਸਹਿਮੀ ਪਹਿਰੇ ਲਗੀ ਰਾਤ ਦਾ ਘੁਟ ਪੀ ਲੈਂਦਾ ਹਾਂ—
ਖਰਵੇ ਪੱਥਰ ਦੇ ਥੜੇ ਉਤੇ ਮਰੇ ਚੂਹਿਆਂ ਦੀ ਸੜੇਹਾਣ 'ਚ
ਸਾਹ ਘੁਟ ਕੇ ਸੌਂ ਜਾਂਦਾ ਹਾਂ——
ਸਾਡੀ ਅਜ਼ਾਦ ਜ਼ਿੰਦਗੀ ਦੇ ਰੰਗੀਨ ਸੁਪਨਿਆਂ ਅੰਦਰ
ਮੈਂ ਤੈਨੂੰ ਮੇਰੇ ਬੱਚੇ ਦੇ ਭਵਿਸ਼ ਦੀ ਹੋਂਦ ਦੀ
ਨਿਕੀ ਜਿਹੀ ਪਿਆਰੀ ਉਂਗਲੀ ਨੂੰ ਢੂੰਡਣ ਲਗਦਾ ਹਾਂ—

ਉਸ ਦੁਨੀਆਂ ਤੋਂ ਦੂਰ ਜਾਂਦਾ ਹਾਂ
ਜਿਥੇ ਪੌਣ ਨਾਲੋਂ ਤੇਜ਼ ਚਲਦੀਆਂ ਮਸ਼ੀਨਾਂ ਦੀ ਖੜਾਕ ਹੁੰਦੀ ਹੈ—
ਹਵਾ 'ਚ ਘੂਰਦੀਆਂ ਲਹੂ ਪਿਆਸੀਆਂ ਅੱਖਾਂ ਦਾ
ਜ਼ਿੰਦਗੀ ਦੇ ਹਰ ਪਹਿਰ ਤੇ ਨਜ਼ਰਾਂ ਦਾ ਪਹਿਰਾ ਹੈ—
ਪਿਘਲਦੇ ਅਸਪਾਤ ਦੀ ਅੱਖਾਂ ਨੂੰ ਅੰਨ੍ਹਾ ਕਰਦੀ ਲਾਟ
ਜਿਥੇ ਖੇਤਾਂ ਦੇ ਪੁੱਤ ਕਿਸਾਨਾਂ ਨੂੰ
ਸਾੜਦੀ ਬੰਜਰ ਧਰਤੀ ਦੀ ਪਥਰੀਲੀ ਹਵਾੜ
ਤੇ ਕਲਰਕਾਂ ਦੀਆਂ ਭੁਖਾਂ ਚੀਕ ਰਹੀਆਂ
ਬੰਦ ਫਾਈਲਾਂ ਵਿਚ ਕੈਦ ਕਿਸਮਤਾਂ ਨੂੰ ਬੰਦੀ ਛੱਡ ਦੇਣ ਲਈ
ਤੇ ਨੰਗੇ ਇਨਸਾਨ
ਪਿੰਡਿਆਂ ਤੇ ਸੂਰਜ ਚਾਨਣ ਦਾ ਲਿਬਾਸ ਪੌਂਦੇ
ਤੇ ਮਾਨਵਤਾ ਦੀ ਮੁਹਬਤ ਦਾ ਦਾਅਵਾ ਕਰਦੇ ਲੋਕ
ਚੁੱਪ ਚਪੀਤੇ ਅੱਖਾਂ ਮੁੰਦ ਕੇ ਕੋਲੋਂ ਦੀ ਲੰਘ ਜਾਂਦੇ ਹਨ.........
ਮੇਰੀ ਸਾਜਨ
ਮੈਂ ਉਸ ਵੇਲੇ ਅਜਿਹੀ ਦੁਨੀਆਂ ਤੋਂ ਫਾਰਗ ਹੁੰਦਾ ਹਾਂ
ਉਸ ਵੇਲੇ ਮੇਰੇ ਨੈਣਾਂ ਅੱਗੇ
ਸਮੇਂ ਦੀ ਘੜੀ ਦਾ ਪੈਂਡੂਲਮ ਨਹੀਂ ਹਿੱਲ ਰਿਹਾ ਹੁੰਦਾ
ਜ਼ਿੰਦਗੀ ਦੀ ਵਰਕਸ਼ਾਪ 'ਚ ਲੇਟ ਹੋਣ ਦਾ
ਉਮਰ ਨੂੰ ਖੌਫ ਵੀ ਨਹੀਂ ਖਾਂਦਾ
ਜਿਥੇ ਮਾਲਕ ਮਿਹਨਤ ਦੇ ਜਿਸਮ ਨਾਲੋਂ
ਢਾਈ ਸੇਰ ਮਾਸ ਨਹੀਂ ਮੰਗ ਰਹੇ ਹੁੰਦੇ
ਤੇ ਮਾਂ ਦੇ ਦੁੱਧ ਖੁਣੋਂ ਗਰਭ ਵਿਚ ਭਵਿਖ ਨਹੀਂ ਸੜਦਾ
ਜਿਥੇ ਖੇਤਾਂ ਦੀਆਂ ਜਵਾਨ ਹੁਸੀਨ ਕੁੜੀਆਂ
ਕਪਾਹ ਦੇ ਭਾਅ ਨਹੀਂ ਵਿਕਦੀਆਂ—
ਮਾਵਾਂ ਦੇ ਹਸਮੁਖ ਪੁੱਤ ਟੈਂਕਾਂ ਦੇ ਰੁੱਖਾਂ ਦੀ ਛਾਵੇਂ
ਜਵਾਨੀ ਨਾਲ ਲਹੂ ਦੀ ਖੇਡ ਨਹੀ ਖੇਡਦੇ
ਜਿਥੇ ਝੁਰੜੀਆਂ ਪਏ ਬਾਪ
ਧੀਆਂ ਦੇ ਮਹਿੰਦੀ ਰੰਗੇ ਹੱਥਾਂ ਨੂੰ ਤਕਣ ਲਈ
ਉਮਰਾਂ ਭਰ ਲਈ ਜੂਝਦੇ ਨਹੀਂ ਰਹਿੰਦੇ
ਸਪੁਤਨਿਕ ਦੀਆਂ ਜੜ੍ਹਾਂ ਨੂੰ ਜਿਥੇ
ਲਹੂ ਪਸੀਨੇ ਨਾਲ ਸਿੰਜਣਾ ਨਹੀਂ ਪੈਂਦਾ
ਐਟਮ ਧੂੜ ਮੌਤ ਨੂੰ ਚੱਖਣੀ ਨਹੀਂ ਪੈਂਦੀ
ਹਾਂ ਸੱਜਣੀ
ਜਿਥੇ ਮੁਹੱਬਤਾਂ ਘਰਾਂ ਦੇ ਅਜ਼ਾਦ ਕੈਦ ਖਾਨਿਆਂ 'ਚ

ਕੈਦ ਨਹੀਂ ਹੁੰਦੀਆਂ
ਦਰਵਾਜ਼ਿਆਂ ਦੇ ਕੋਲਿਆਂ ਵਿਚ ਛੁਪੀ ਹੋਈ
ਉਡੀਕ ਨਹੀਂ ਹੁੰਦੀ—
ਉਹ ਚਿਹਰੇ ਜੋ ਰਾਤ ਦੀ ਕਾਲਖ 'ਚ ਉਘੜਦੇ ਹਨ
ਜਿਸਮਾਂ ਦੀ ਅੱਗ ਨਾਲ ਸਿਕਿਆਂ ਦਾ ਵਪਾਰ ਕਰਨ ਲਈ
ਮੇਰੇ ਸੁਪਨਿਆਂ 'ਚ ਨਹੀਂ ਹੁੰਦੇ—
ਤੇ ਜਿਥੇ ਧਰਮੀ ਅਸਥਾਨਾਂ ਦੇ ਰੱਬ
ਅਪਣੀ ਔਲਾਦ ਤੋਂ ਰਕਤ ਬੂੰਦ ਦਾ ਬਲੀਦਾਨ ਨਹੀਂ ਮੰਗਦੇ
"ਹੋਰੀ" ਵਰਗੇ–ਇਕ ਗੋਦਾਨ ਲਈ
ਗੋਡੇ ਰਗੜ ਰਗੜ ਕੇ ਸਮਿਆਂ ਦੀ ਬੇਤਰਸ ਸਰਦਲ ਤੇ ਨਹੀਂ ਮਰਦੇ
ਨਾ ਹੀ "ਕਮਾਲ" ਵਰਗੇ
ਤਲਖੀਆਂ ਦੀ ਕੁੜਤਣ ਪੀ ਪੀ ਕੇ
"ਪਵਿਤਰ ਪਾਪੀ" ਬਣਦੇ ਹਨ
ਜਾਂ "ਪਾਰੋ" ਜਿਹੇ ਪੁਸ਼ਪ ਚਿਹਰੇ
ਉਦਾਸ ਗਮਗੀਨ ਮੁਹਬਤ ਹਾਰੇ "ਦੇਵ ਦਾਸਾਂ" ਲਈ
ਕੋਠਿਆਂ ਦੇ ਹਨਿਆਂ ਅੰਦਰ ਨਾਚ ਨਹੀਂ ਕਰਦੇ
ਮੇਰੀ ਦਿਲਦਾਰ
ਮੈਂ ਕੈਦ ਹਾਂ ਕਾਨੂੰਨ ਦੇ ਲੰਬੇ ਹੱਥਾਂ ਦੀ ਘੁਟਣ ਅੰਦਰ
ਸੋਚਾਂ ਨੂੰ ਬੇੜੀਆਂ ਤੇ ਸਰੀਏ ਲਾਏ ਗਏ ਹਨ
ਮੇਰੀਆਂ ਪੁੜਪੁੜੀਆਂ ਤੇ ਰੱਬ ਦੀ ਆਵਾਜ਼
ਜੱਜ ਦੀ ਥੋੜੀ ਮੰਦਰ ਦੇ ਟੁਟੇ ਟੱਲ ਵਾਂਗ ਵਜ ਰਹੀ ਹੈ
ਤੇ ਧਰਤੀ ਉਤੇ ਮੇਰੀਆਂ ਉਲਾਂਘਾਂ ਨੂੰ
ਛੁਟੇਰੇ ਕਦਮ ਬਣਾਇਆ ਗਿਆ ਹੈ–
ਕਿਉਂਕਿ-ਮੇਰੀ ਜ਼ਬਾਨ ਉਤੇ ਅਜ਼ਾਦੀ ਦੇ ਗੀਤ ਨਚੇ ਹਨ
ਮਜ਼ਦੂਰਾਂ ਦੇ ਹੱਥਾਂ ਵਿਚਲੇ ਗਾਡਰਾਂ ਨੂੰ ਮੋੜਾ ਦਿਤਾ ਹੈ
ਮੇਰੇ ਤੇ ਇਲਜ਼ਾਮ ਹੈ
ਕਿ ਮੈਂ ਘਮਸਾਨ ਦੇ ਸੂਰਜ ਨੂੰ ਤੋੜਕੇ
ਧਰਤੀ ਤੇ ਲਿਆਂਦਾ ਹੈ
ਉਸ ਦੀਆਂ ਬਹੁਤ ਸਾਰੀਆਂ ਕਿਰਣਾਂ
ਲੋ ਵਹੂਣੇ ਘਰਾਂ ਵਿਚ ਵੰਡੀਆਂ ਹਨ...
ਦੂਸਰਾ ਇਲਜ਼ਾਮ
ਕਿ ਸਾਗਰ ਨੂੰ ਨੈਣਾਂ ਦੇ ਛੰਨਿਆਂ 'ਚ ਭਰਕੇ
ਫਸਲਾਂ ਦੀਆਂ ਕੁੜੀਆਂ ਦੇ ਤਿਹਾਏ ਬੁਲ੍ਹਾਂ ਨੂੰ ਲਾਇਆ ਹੈ

ਕਿਸਾਨਾਂ ਦੇ ਗੜਕਦੇ ਪਿੰਡਿਆਂ 'ਚੋਂ
ਪਜੀਨਾ ਇਕੱਠਾ ਕਰਕੇ
ਮੈਂ ਉਸ ਦੀ ਬਲੈਕ ਮਾਰਕੀਟਿੰਗ ਕੀਤੀ ਹੈ
"ਕਿਉਂਕਿ ਉਸ ਵਿਚ ਲੂਣ ਹੁੰਦਾ ਹੈ"
ਰਾਣੀ ਮੇਰੇ ਤੇ ਇਲਜ਼ਾਮ ਹੈ
ਮੈਂ ਅਮਰੀਕਾ ਦੀ ਨੀਗਰੋ ਕੁੜੀ ਦਾ ਸਨੇਹੀ ਬਣਕੇ
ਕਿਊਬਾ ਦੇ ਮਹਿਕ ਭਰੇ ਗੰਨਿਆਂ ਦੇ ਖੇਤਾਂ ਅੰਦਰ
ਉਸ ਦੇ ਗਲੇ ਵਿਚ ਮੁਹਬਤ ਦੀਆਂ ਬਾਹਾਂ ਪਾਈਆਂ ਹਨ
ਉਸ ਨੂੰ ਵੀਅਤਨਾਮ ਦੇ ਵੀਰਾਨ ਖੰਡਰਾਂ 'ਚ
ਅੱਗ ਦਾ ਵਹਿਸ਼ੀਪਨ ਦਾ ਜੰਗਲੀ ਰਕਸ ਦਖਾਇਆ ਹੈ
ਤੇ ਫਾਸ਼ਿਜ਼ਮ ਦੀਆਂ ਭੱਠੀਆਂ 'ਚੋਂ
ਉਹਦੇ ਬੱਚੇ ਦੀ ਜਲਦੀ ਖੋਪੜੀ ਤਕਕੇ
ਨੀਗਰੋ ਮਾਂ ਦੀ ਹਿਕ ਦਾ ਦੁੱਧ ਚੁੰਘਾਇਆ ਹੈ
ਅਦਨ ਵਿਚ ਉਹਦੇ ਮਰਦੇ ਵੀਰ ਨੂੰ
ਆਖਰੀ ਵਾਰ ਮਲਾਇਆ ਹੈ––
ਕੂ ਕਲਕਸਕਲਾਂ ਦੇ ਯਸੂ ਦੀ ਸੂਲੀ ਨਾਲ ਜਲਾਏ
ਘਰਾਂ ਦੀ ਅੱਗ ਨੂੰ ਮੈਂ ਬੁਝਾਇਆ ਹੈ
ਪ੍ਰੀਏ
ਮੇਰੇ ਉਤੇ ਆਖਰੀ ਅਤੇ ਸਭ ਤੋਂ ਵੱਡਾ ਅਲਜ਼ਾਮ ਹੈ
ਕਵੀ ਹੋਣ ਦਾ
ਕਵੀ ਹੋਕੇ ਮੈਂ ਦੁਨੀਆਂ ਦੇ ਬੋਝ ਨੂੰ ਆਪਣੇ ਮੋਢਿਆਂ ਤੇ ਚੁਕਿਆ ਹੈ
ਧਰਤੀ ਦੀਆਂ ਮਾਵਾਂ ਧੀਆਂ
ਬਚਿਆਂ ਪੁੱਤਾਂ ਦੇ ਹੰਝੂ ਚੁਗ ਚੁਗਕੇ
ਕਲਮ ਦੀ ਕੁੱਖ ਚੋਂ
ਕਵਿਤਾ ਜੋੜੀ ਹੈ—
ਮੈਂ ਭਗੌੜਾ ਕਰਾਰ ਵੀ ਕੀਤਾ ਗਿਆ
ਇਸ ਲਈ ਕਿ ਜ਼ਮਾਨੇ ਦੇ ਹਾਲਾਤ ਨੂੰ ਜਜ਼ਬਾਤਾਂ ਭਾਵਨਾਵਾਂ ਦੇ
ਝਰੋਖੇ ਵਿਚ ਵੇਖਦਾ ਰਿਹਾ ਹਾਂ
ਲਿਖਦਾ ਰਿਹਾ ਹਾਂ—-
ਤੇ ਫਾਂਸੀ ਦੇ ਤਖਤੇ ਤੇ ਖਲੋ ਕੇ ਵੀ
'ਸਰ ਫਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ'
ਗਾਉਂਦਾ ਰਿਹਾ ਹਾਂ—

—0—

ਹਰਕੇਵਲ ਸਿੰਘ ਕੇਵਲ

# ਇਕ ਕਵਿਤਾ

ਆ ਮੇਰੀ ਸੱਜਣੀ ਅੱਜ ਕੋਈ
ਐਸੀ ਸੋਹਣੀ ਇਕ ਗੱਲ ਕਰੀਏ
ਜੋ ਕਿਸੇ ਨੂੰ ਚੰਗੀ ਲੱਗੇ
ਜੋ ਕਿਸੇ ਨੂੰ ਪਿਆਰੀ ਲੱਗੇ !

ਤੂੰ ਵੀ ਸੋਚੇਂ ਮੈਂ ਵੀ ਸੋਚਾਂ
ਕਿਹੜੀ ਗੱਲ ਨੂੰ ਤੂੰ ਪਈ ਲੋਚੇਂ
ਕਿਹੜੀ ਗੱਲ ਨੂੰ ਮੈਂ ਪਿਆ ਲੋਚਾਂ
ਤੂੰ ਵੀ ਚੁਪ ਏਂ ਮੈਂ ਵੀ ਚੁਪ ਹਾਂ
ਐਸੀ ਗੱਲ ਨਾਲ ਚੁਪ ਤੋੜੀਏ
ਜੋ ਇਸ ਜੱਗ ਨੂੰ ਨਿਆਰੀ ਲੱਗੇ
ਜੋ ਕਿਸੇ ਨੂੰ ਚੰਗੀ ਲਗੇ
ਜੋ ਕਿਸੇ ਨੂੰ ਪਿਆਰੀ ਲੱਗੇ !

ਨੈਣ ਤੇਰੇ ਕੁਝ ਆਖ ਰਹੇ ਨੇ
ਸ਼ਾਇਦ ਕਹਿੰਦੇ ਸੁਣ ੇ ਹਾਣੀ
ਛੱਡ ਏਸ ਦੁਨੀਆਂ ਦੀਆਂ ਗੱਲਾਂ
ਆ ਛੋਹੀਏ ਇਕ ਪ੍ਰੀਤ ਕਹਾਣੀ
ਚਾ ਕੁਆਰੇ, ਪ੍ਰੀਤ ਕੁਆਰੀ
ਧੜਕਣ ਮੇਰੀ ਸਹਿਕ ਰਹੀ ਹੈ
ਮੈਂ ਜਾਣਾ ਕਿ ਤੂੰ ਇਕ ਭੌਰਾ
ਤੂੰ ਜਾਣੇ ਕਿ ਮੈਂ ਇਕ ਫੁੱਲ ਹਾਂ
ਤੇਰੀ ਇਕ ਚੁੰਮਣ ਦੀ ਖਾਤਰ
ਪੱਤੀ ਪੱਤੀ ਮਹਿਕ ਰਹੀ ਹੈ,
ਮਨ ਮੰਦਰ ਦੇ ਕਲਸ ਦੇ ਉਤੇ
ਆਮਦ ਤੇਰੀ ਸੂਰਜ ਵਾਂਗੂ

ਰੋਮ ਰੋਮ ਮੇਰਾ ਖਿੜ ਜਾਂਦਾ
ਦੁਪਹਿਰ ਖਿੜੀ ਜਿਉਂ ਟਹਿਕ ਰਹੀ ਹੈ
ਮੈਂ ਇਕ ਕੱਚੀ ਵੇਲ ਵੇ ਲੋਚਾਂ
ਸਪਰਸ਼ ਵਿਹੂਣੀ ਹੀ ਨਾ ਸੁੱਕ ਜਾਂ
ਲੈ ਚੱਲ ਮੈਨੂੰ ਵੱਲ ਆਕਾਸ਼ਾਂ
ਹਿਰਦੀ ਮੇਰੀ ਟਹਿਕ ਰਹੀ ਹੈ !

ਸੁਟ ਪਰਾਂ ਇਸ ਜੱਗ ਦੀਆਂ ਗੱਲਾਂ
ਆ ਬਹੀਏ ਹੁਣ ਕੋਲੋ ਕੋਲ
ਔਹ ਵੇਖ ਜਿਵੇਂ ਡੁਬਦਾ ਸੂਰਜ
ਪੱਤਣੀ ਕੇਸਰ ਘੋਲ ਰਿਹਾ ਹੈ
ਆ ਆਪਾਂ ਵੀ ਇਕ ਦੂਜੇ ਵਿਚ
ਮਹਿਕ ਪ੍ਰੀਤ ਦੀ ਦਈਏ ਘੋਲ
ਹੋਰ ਨਹੀਂ ਕੁਝ ਕਹਿਣ ਦੀ ਹਿੰਮਤ
ਹੋਰ ਨਾ ਬੋਲੀਂ ਤੂੰ ਕੋਈ ਬੋਲ

ਹੇ ਸੱਜਣੀ ਪਰ ਤੂੰ ਨਾ ਜਾਣੇ
ਇਹ ਕਿੱਸੇ ਨੇ ਬਹੁਤ ਪੁਰਾਣੇ
ਸ਼ਾਇਦ ਕੁਦਰਤ ਜੇਡ ਪੁਰਾਣੇ
ਸ਼ਾਇਦ ਇਸ ਤੋਂ ਵੀ ਵੱਧ ਪੁਰਾਣੇ
ਹੇ ਸੱਜਣੀ ਪਰ ਤੂੰ ਨਾ ਜਾਣੇ !
ਮੈਂ ਸਮਝਦਾ ਤੂੰ ਕੀ ਸੋਚੇਂ
ਕਿਹੜੀ ਗੱਲ ਨੂੰ ਤੂੰ ਪਈ ਲੋਚੇਂ
ਕਿਸੇ ਸੋਹਣੀ ਰਾਤ ਦੀ ਚੁੱਪ ਵਿਚ
ਮਸਤ ਬੰਸਰੀ ਦੀ ਧੁੰਨ ਉਪਰ
ਅਪਣਾ ਆਪ ਲੁਟਾਣਾ ਲੋਚੇਂ

ਕਿਸੇ ਤੂਫ਼ਾਨੀ ਰਾਤ ਦੇ ਅੰਦਰ
ਇਸ਼ਕ ਝਨਾਂ ਨੂੰ ਤਰਨ ਦੀ ਖ਼ਾਤਰ
ਕੱਚੇ ਹਿੱਕ ਨਾਲ ਲਾਣਾ ਲੋਚੇਂ
ਕਿਸੇ ਡਾਚੀ ਦਾ ਖੁਰਾ ਭਾਲਦੀ
ਅੰਗਿਆਰਾਂ ਦੇ ਤਪਦੇ ਥਲ ਵਿਚ
ਚੁੱਪ ਚਾਪ ਸੜ ਜਾਣਾ ਲੋਚੇਂ !

ਅੰਗਾਂ ਦੇ ਨਾਲ ਅੰਗ ਵਟਾ ਕੇ
ਇਸ਼ਕ ਕਦੇ ਨਾ ਪੂਰਾ ਹੋਵੇ
ਪਰ ਫਿਰ ਵੀ ਤੂੰ ਕਰਨਾ ਲੋਚੇਂ
ਅਪਣੀ ਹਵਸ ਪੂਰਤੀ ਖ਼ਾਤਰ
ਅੰਮ੍ਰਿਤ ਕਹਿਕੇ ਜ਼ਹਿਰ ਪਿਆਲਾ
ਬੁਲ੍ਹਾਂ ਉਪਰ ਧਰਨਾ ਲੋਚੇਂ !
ਕਾਮ ਇਸ਼ਕ ਦਾ ਕੋਈ ਨਾਤਾ ਨਹੀਂ
ਕਾਮ ਤਾਂ ਬੱਸ ਇਕ ਜਿਣਸੀ ਭੁਖ ਹੈ
ਜਿਸ ਭੁਖ ਦਾ ਬਹੁਤਾ ਦੁਖ ਹੈ
ਇਸ਼ਕ ਜਿਵੇਂ ਸੂਰਜ ਦੀ ਧੁਪ ਹੈ
ਜਿਸ ਵਿਚ ਨਿੱਘ ਹੈ ਜਿਸ ਵਿਚ ਸੁਖ ਹੈ
ਕਾਮ ਤਿੱਤਲੀ ਦੀ ਗੱਲ ਛੱਡ ਕੇ
ਇਸ਼ਕ ਬ੍ਰਹਮੰਡ ਦੀ ਗੱਲ ਕਰੀਏ
ਜਿਸ ਅਖੰਡ ਦੇ ਅਸੀਂ ਖੰਡ ਹਾਂ
ਉਸ ਅਖੰਡ ਦੀ ਹੀ ਗੱਲ ਕਰੀਏ
ਜਿਉਂ ਸੂਰਜ ਹੈ ਸਭ ਲਈ ਸਾਂਝਾ
ਚੰਨ ਚਾਨਣੀ ਸਭ ਲਈ ਇਕੋ
ਧਰਤੀ ਕਿਉਂ ਨਹੀਂ ਸਭ ਦੀ ਸਾਂਝੀ
ਆ ਕਿ ਇਸ ਵੰਡ ਦੀ ਗੱਲ ਕਰੀਏ
ਧਰਮ ਅਧਰਮ ਦੀ ਕਥਾ ਨੂੰ ਛੋਹੀਏ
'ਏਕ ਨੂਰ ਤੇ ਸਭ ਜੱਗ ਉਪਜਿਆ'
ਕਹਿਕੇ ਨੂਰ ਦੀਆਂ ਪਾਵੇ ਵੰਡੀਆਂ
ਏਸ ਪਾਖੰਡ ਦੀ ਗੱਲ ਕਰੀਏ !

ਆ ਤੈਨੂੰ ਕੁਝ ਹੋਰ ਵਖਾਵਾਂ
ਔਹ ਵੇਖ ਇਕ ਮੁਠ ਹੱਡੀਆਂ ਦੀ
ਰੱਕੜ ਹੋਈ ਧਰਤੀ ਦੇ ਸੰਗ
ਨਿਰ ਆਹਾਰ ਕਿਵੇਂ ਜੂਝ ਰਹੀ ਹੈ
ਸਿਰ ਤੇ ਸੂਰਜ ਕੜਕ ਰਿਹਾ ਹੈ
ਪੈਰਾਂ 'ਚ ਧਰਤੀ ਅੱਗ ਉਗਲਦੀ
ਦੋ ਪੱਥਰਾਂ ਵਿਚਕਾਰ ਦਲੀਂਦੀ
ਅਾਂਦਰ ਆਂਦਰ ਬੋਲ ਰਹੀ ਹੈ
ਹੇ ਮਾਂ, ਹੇ ਧਰਤੀ ਮਾਤਾ
ਸੁਣਿਆ ਹੈ ਕਿ ਮਾਂ ਲਈ ਹੁੰਦੀ
ਯਕਸਾਂ ਸਭ ਅਪਣੀ ਸੰਤਾਨ
ਮੈਂ ਵੀ ਤੇਰਾ ਇਕ ਪੁੱਤ ਹਾਂ
ਕਰਮ ਹੀਨ ਨਹੀਂ ਕਰਮਾਂ ਦੇ ਸੰਗ
ਹਰਦਮ ਤੇਰੇ ਸੰਗ ਰਹਾਂ
ਤੇਰੀ ਖ਼ਾਤਰ ਨਿਰਜਿੰਦ ਤਨ ਤੇ
ਲੱਖਾਂ ਦੁਖੜੇ ਨਿਤ ਜਰਾਂ
ਇਕ ਇਕ ਕਤਰਾ ਰੱਤ ਨਚੋੜ ਕੇ
ਨਿਤ ਮੈਂ ਤੇਰੀ ਮਾਂਗ ਭਰਾਂ
ਫਿਰ ਵੀ ਨਾ ਅਹਿਸਾਨ ਜਤਾਵਾਂ
ਨਾ ਕੁਝ ਤੈਥੋਂ ਮੰਗ ਕਰਾਂ
ਪਰ ਮਘਣ ਲਈ ਜੋ ਅੰਗ ਮੰਗਦੀ
ਉਸ ਭੱਠੀ ਦਾ ਦੱਸ ਕੀ ਕਰਾਂ
ਹੇ ਮਾਂ,
ਮੈਂ ਨਹੀਂ ਚਾਹੁੰਦਾ ਵਿਹਲੜ ਹੋਕੇ
ਤੇਰੇ ਲਈ ਇਕ ਭਾਰ ਬਣਾਂ
ਮੇਰੀ ਰੱਤ ਵੀ ਤੇਰੀ ਰੱਤ ਵੀ
ਜੇ ਕੋਈ ਚੂਸੇ ਕਿੰਜ ਜਰਾਂ
ਜੀ ਕਰਦਾ ਹੈ ਬਣ ਕੇ ਜਵਾਲਾ
ਇਕੋ ਵਾਰ ਹੀ ਭੜਕ ਪਵਾਂ
ਜਿਸ ਨਜ਼ਾਮ ਨੇ ਪਾਈਆਂ ਵੰਡੀਆਂ
ਅੱਜੇ ਹੀ ਸਭ ਸਾੜ ਦਿਆਂ !
ਸਭ ਕੁਝ ਤੱਕੇਂ ਪਰ ਨਾ ਬੋਲੇਂ
ਤਾਂ ਫਿਰ ਮੈਂ ਹੀ ਆਖ ਲਵਾਂ
ਜਿਸ ਮਾਂ ਦੀ ਸੰਤਾਨ ਵੇਖਣ ਨੂੰ
ਵੱਖੋ ਵੱਖਰੀ ਅੱਖ ਹੈ

ਤੂੰ ਹੀ ਦੱਸ ਅਜਿਹੀ ਮਾਂ ਨੂੰ
ਮਾਂ ਕਹਾਉਣ ਦਾ ਕੀਕਣ ਹੱਕ ਹੈ

ਹੇ ਸੱਜਣੀ,
ਉਧਰ ਵੀ ਤਕ ਲੈ
ਔਹ ਕੁਝ ਨਿਕੇ ਨਿਕੇ ਬਾਲ
ਕਿਰਮਾਂ ਵਾਂਗੂ ਪਏ ਰੀਂਗਦੇ
ਲਥ ਪਥ ਹੋ ਧੁੱਦਲ ਦੇ ਨਾਲ
ਦੇਸ਼ ਮੇਰੇ ਦਾ ਇਹ ਮੁਸਤਕਬਿਲ
ਕੌਮ ਮੇਰੀ ਦੇ ਇਹ ਲਾਲ
ਤੂੰ ਹੀ ਦੱਸ ਕਿ ਕਿਸ ਕੀਤਾ ਹੈ
ਅੱਜ ਇਹ ਇਹਨਾਂ ਦਾ ਹਾਲ
ਕਿਸ ਪੱਥਰ ਪਟਕਾ ਕੇ ਮਾਰੇ
ਧਰਤੀ 'ਤੇ ਬਿਜੜੇ ਦੇ ਬੋਟ
ਕਿਸ ਬੇਦਰਦੀ ਨੇ ਖੋਹੀ ਇਹਨਾਂ–
ਦੀ ਚੌਂਹ ਕੱਖਾਂ ਦੀ ਓਟ
ਦਾਣੇ ਦਾਣੇ ਲਈ ਭਟਕਦੀ
ਦਰ ਦਰ ਤੇ ਇਹਨਾਂ ਦੀ ਮਾਂ
ਇਹਨਾਂ ਹਥੋਂ ਰੋਟੀ ਖੋਹ ਕੇ
ਖਾਈ ਜਾਵਣ ਕਾਲੇ ਕਾਂ

ਹੇ ਸੱਜਣੀ............
ਗਲ ਕਰੀਏ ਉਨ੍ਹਾਂ ਹੱਥਾਂ ਦੀ
ਅਜ਼ਲਾਂ ਤੋਂ ਜੋ ਪਥਰ ਕੱਟ ਰਹੇ
ਫਿਰ ਵੀ ਰੁਕਣ ਦਾ ਨਾਂ ਨਾ ਲੈਂਦੇ
ਔਝ ਰਹੇ ਚਾਹੇ ਫੁਟ ਰਹੇ ਨੇ
ਉਹ ਹੱਥ ਜਿਨ੍ਹਾਂ ਪਥਰਾਂ ਵਿਚੋਂ
ਸਿਰਜੇ ਨੇ ਲੱਖਾਂ ਭਗਵਾਨ
ਚਾਹੇ ਰੱਬ ਦੇ ਸਿਰਜਣਹਾਰੇ
ਫਿਰ ਵੀ ਤਾਂ ਭੁਖੇ ਮਰ ਜਾਣ
ਇਹ ਬ੍ਰਹਮਾਂ, ਇਹ ਵਿਸ਼ਨੂ, ਸ਼ਿਵ ਜੀ
ਮਹਾਂ ਦੇਵ ਇਹ ਮਹਾਂ ਕਾਲੀ ਹੈ
ਲਕਸ਼ਮੀ, ਦੁਰਗਾ, ਅੰਬੇ ਮਈਆਂ
ਦੁਨੀਆਂ ਜਿਸ ਦੀ ਮਤਵਾਲੀ ਹੈ।
ਕਿਰਤ ਕਲਾ ਸਿਰਜੇ, ਤੇ ਕਲਾ
ਪੱਥਰਾਂ ਦੇ ਭਗਵਾਨਾਂ ਨੂੰ
ਜੋ ਕਿ ਰੋਟੀ ਦੇ ਨਹੀਂ ਸਕਦੇ
ਅੱਜ ਭੁਖੇ ਇਨਸਾਨਾਂ ਨੂੰ
ਭੁਖੇ ਤਕ ਕੇ ਅਪਣੇ ਕਾਦਰ
ਕੀ ਇਹਨਾਂ ਦਾ ਦਿਲ ਨਹੀਂ ਘਟਦਾ
ਫਟਣ ਜਦ ਇਹਨਾਂ ਹੱਥਾਂ ਦੇ ਛਾਲੇ
ਕੀ ਰੱਬ ਦਾ ਸੀਨਾ ਨਹੀਂ ਫਟਦਾ
ਜੇ ਨਹੀਂ ਫਟਦਾ ਤਾਂ ਫਿਰ ਸੱਜਣੀ
ਆਖੋ ਇਹਨਾਂ ਭਗਵਾਨਾਂ ਨੂੰ
ਕਿ ਪੱਥਰਾਂ ਦੇ ਭਗਵਾਨਾਂ ਦੀ
ਲੋੜ ਨਹੀ ਇਨਸਾਨਾਂ ਨੂੰ
ਥਾਂ ਇਹਨਾਂ ਦੀ ਦਿਲਾਂ ਦੇ ਵਿਚ ਨਹੀਂ
ਥਾਂ ਇਹਨਾਂ ਦੀ ਪੱਥਰਾਂ ਸੰਗ ਹੈ
ਅੱਜ ਕਲਾ ਹੈ ਸਮੇਂ ਦੀ ਰਾਣੀ
ਅੱਜ ਕਲਾ ਦੀ ਇਹੋ ਮੰਗ ਹੈ
ਐ ਦੁਨੀਆਂ ਦੇ ਭੋਲੇ ਲੋਕੋ
ਇਹਨਾਂ ਨੂੰ ਨਾ 'ਰੱਬ ਕਹੋ।
ਪੱਥਰ ਨੇ ਤੇ ਪੱਥਰਾਂ ਦੇ ਸੰਗ
ਇਹ ਕਿਧਰੇ ਦੱਬ ਦਵੋ
ਇਹ ਹੈ ਇਸ਼ਕ ਮੇਰਾ ਹੇ ਸਜੱਣੀ
ਆ ਅੱਜ ਇਸ ਦੀ ਹੀ ਗੱਲ ਕਰੀਏ
ਮੈਂ ਸਮਝਦਾਂ ਇਹ ਹੀ ਗੱਲ ਹੈ
ਸ਼ਾਇਦ ਕਿਸੇ ਨੂੰ ਚੰਗੀ ਲਗੇ
ਸ਼ਾਇਦ ਕਿਸੇ ਨੂੰ ਪਿਆਰੀ ਲਗੇ।

ਆ ਮੇਰੀ ਸੱਜਣੀ, ਅੱਜ ਆਪਾਂ
ਐਸੀ ਕੋਈ ਗੱਲ ਕਰੀਏ
ਜੋ ਕਿਸੇ ਨੂੰ ਚੰਗੀ ਲਗੇ
ਜੋ ਕਿਸੇ ਨੂੰ ਪਿਆਰੀ ਲਗੇ।

ਛਪਣਹਿਤ ਪੁਸਤਕ' ਪੱਥਰ ਦੇ ਫੁਲ' ਵਿਚੋਂ.



# ਮੈਕਸਿਮ ਗੋਰਕੀ

ਮੈਕਸਿਮ ਗੋਰਕੀ ਦੀ ਜਨਮ ਸ਼ਤਾਬਦੀ ਵਿਆਪਕ ਉਤਸ਼ਾਹ ਤੇ ਪ੍ਰਸੰਨਤਾ ਨਾਲ 28 ਮਾਰਚ ਨੂੰ ਸੰਸਾਰ ਭਰ ਵਿਚ ਮਨਾਈ ਗਈ ਹੈ ।

ਸੋਵੀਅਤ ਯੂਨੀਅਨ ਦਾ ਮਹਾਨ ਸਪੁੱਤਰ ਗੋਰਕੀ ਸਾਹਿਤ ਵਿਚ ਨਵੇਂ ਜੁਗ ਦਾ ਏਲਚੀ ਸੀ । ਉਸਨੇ ਪੂੰਜੀਵਾਦ ਦੇ ਗਰਭ ਚੋਂ ਉਤਪੰਨ ਹੁੰਦੀ ਕਿਰਤੀ ਸ਼ਰੈਣੀ ਨੂੰ ਯਥਾਰਥਕ ਤੇ ਵਿਗਿਆਨਕ ਦ੍ਰਿਸ਼ਟੀ ਤੋਂ ਪਹਿਲੀ ਵਾਰ ਸਾਹਿਤ ਵਿਚ ਉਜਾਗਰ ਕੀਤਾ। ਉਸਦੇ ਸ਼ਾਹਕਾਰ 'ਮਾਂ' ਨੇ ਕਰੋੜਾਂ ਹੀ ਲੋਕਾਂ ਨੂੰ ਨਵਾਂ ਸੰਦੇਸ਼ ਤੇ ਨਵਾਂ ਸੁਹਜ ਸੁਆਦ ਦਿੱਤਾ । ਉਸਨੇ ਨਾ ਕੇਵਲ ਸੋਵੀਅਤ ਯੂਨੀਅਨ ਵਿਚ ਸਮਾਜਵਾਦੀ ਯਥਾਰਥਵਾਦ ਦੀ ਨੀਂਹ ਰੱਖੀ ਸਗੋਂ ਸੰਸਾਰ ਭਰ ਦੇ ਪ੍ਰਗਤਿਵਾਦੀ ਲੇਖਕਾਂ ਨੂੰ ਸੰਗਠਤ ਕਰਨ ਦਾ ਮਹਾਨ ਉਪਰਾਲਾ ਕੀਤਾ । ਹੋਰਨਾਂ ਦੇਸਾਂ ਵਾਂਗ ਭਾਰਤ ਦੀ ਪ੍ਰਗਤਿਵਾਦੀ ਸਾਹਿੱਤਕ ਲਹਿਰ ਵੀ ਮੈਕਸਿਮ ਗੋਰਕੀ ਦੀ ਅਤਿਅੰਤ ਰਿਣੀ ਹੈ ।

ਗੋਰਕੀ ਕਿਰਤੀ ਸ਼ਰੈਣੀ ਚੋਂ ਉਭਰਿਆ ਮਹਾਨ ਸਾਹਿਤਕਾਰ ਹੈ । ਉਸਦੀ ਲਿਖਤ ਕਲਾ ਕੌਸ਼ਲ ਅਥਵਾ ਬੌਧਿਕ ਕ੍ਰਾਂਤੀਸ਼ੀਲਤਾ ਦੀ ਉਤਮ ਉਦਾਹਰਨ ਹੈ । ਆਉਣ ਵਾਲੇ ਲੰਮੇ ਸਮੇਂ ਤਕ ਸੰਸਾਰ ਭਰ ਦੇ ਮਾਨਵ ਹਿਤੈਸ਼ੀ, ਕ੍ਰਾਂਤੀਕਾਰੀ ਸਾਹਿਤਕਾਰਾਂ ਲਈ ਗੋਰਕੀ ਇਕ ਚਾਨਣ ਮੁਨਾਰਾ ਬਣਿਆ ਰਹੇਗਾ ।

ਅਸੀਂ ਗੋਰਕੀ ਦੀ ਅਮਰ ਯਾਦ ਨੂੰ ਸ਼ਰਧਾਂਜਲੀ ਅਰਪਤ ਕਰਦੇ ਹਾਂ ।

ਨਰਿੰਦਰ. ਕ. ਜੋਸ਼ੀ

# ਮੈਕਸਿਮ ਗੋਰਕੀ

28 ਮਾਰਚ 1968 ਨੂੰ ਸਾਰੇ ਸੰਸਾਰ ਵਿਚ ਮੈਕਸਿਮ ਗੋਰਕੀ ਦੀ ਜਨਮ ਸ਼ਤਾਬਦੀ ਮਨਾਈ ਗਈ ਹੈ। ਗੋਰਕੀ ਕਿਸੇ ਪ੍ਰਵੇਸ਼ਕਾ ਦਾ ਮੁਥਾਜ ਨਹੀਂ ਉਹ ਸਰਮਾਏਦਾਰੀ ਸਮਾਜ,ਸਭਿਆਚਾਰ ਅਤੇ ਅਖੌਤੀ ਸਰਮਾਏਦਾਰੀ ਮਾਨਵਵਾਦ ਦੇ ਤਿੱਖੇ-ਆਲੋਚਕ ਵਜੋਂ ਜਾਣਿਆ ਜਾਂਦਾ ਹੈ। ਉਸਦਾ ਸਾਰਾ ਜੀਵਨ ਸਾਹਿਤ-ਸਿਰਜਣਾ ਅਤੇ ਸਮੇਂ ਦੇ ਸਭਿਆਚਾਰ ਦਾ ਵਿਸ਼ਲੇਸ਼ਣ ਕਰਨ ਵਿਚ ਗੁਜ਼ਰਿਆ। ਢਹਿ ਢੇਰੀ ਹੋ ਰਿਹਾ ਸਾਮਰਾਜੀ ਤੇ ਸਰਮਾਏਦਾਰੀ-ਸਭਿਆਚਾਰ ਉਸਦੀ ਟੀਕਾ ਟਿਪਣੀ ਦਾ ਨਿਸ਼ਾਨਾ ਰਿਹਾ। ਉਸਨੇ ਦਸਿਆ ਕਿ ਇਸ ਸਭਿਆਚਾਰ ਦੀਆਂ ਨੀਹਾਂ ਕਿੰਨੀਆਂ ਖੋਖਲੀਆਂ ਹਨ ਅਤੇ ਇਸਦਾ ਅਖੌਤੀ ਮਾਨਵਵਾਦ ਇਕ ਢਕੌਂਸਲਾ ਹੈ। ਇਸਦੇ ਨਾਲ ਹੀ ਉਸਨੇ ਕਾਮਿਆਂ ਅਤੇ ਇਨਕਲਾਬੀ ਲੋਕਾਂ ਲਈ ਸਾਹਿਤਕ–ਪ੍ਰਣਾਲੀ ਦੀ ਬੁਨਿਆਦ ਰੱਖੀ। ਉਸਦੇ ਆਪਣੇ ਕਲਾਮਈ ਅਤੇ ਸਾਹਿਤਕ ਅਮਲ ਨੇ, ਸਮਾਜਵਾਦੀ ਯਥਾਰਥਵਾਦ ਨੂੰ ਅਪਨਾਉਣ ਲਈ ਅਜਿਹਾ ਆਧਾਰ ਬਣਾਇਆ ਕਿ ਅਗਾਂਹਵਧੂ ਅਤੇ ਕਾਮਾ–ਸ਼ਰੇਣੀ ਦੇ ਨੌਜਵਾਨ ਲਿਖਾਰੀਆਂ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਲਈ ਇਕ ਪ੍ਰਣਾਲੀ ਬਣ ਸਕੇ।

ਕਾਮਿਆਂ ਦਾ ਇਹ ਮਹਾਨ ਕਲਾਕਾਰ ਨਿਝਨੀ ਨਵਗੋਰੋਡ ਵਿਚ ਇਕ ਤਰਖਾਣ ਦੇ ਘਰ ਪੈਦਾ ਹੋਇਆ। ਉਸਦਾ ਬਚਪਨ ਬੇਹੱਦ ਗਰੀਬੀ ਤੇ ਕੰਗਾਲੀ ਵਿਚ ਬੀਤਿਆ। ਉਸਨੇਇਕ ਤੋਂ ਮਗਰੋਂ ਦੂਜੇ ਕਈ ਕੰਮਾਂ ਤੇ ਹੱਥ ਅਜ਼ਮਾਇਆ। ਇਸ ਤਰ੍ਹਾਂ ਭਟਕਦਿਆਂ ਹੀ ਉਸਨੇ ਆਪਣੇ ਆਪ ਹੀ ਲਿਖਣਾ ਪੜ੍ਹਣਾ ਸਿਖਿਆ।

1892 ਵਿਚ ਉਸਦੀ ਪਹਿਲੀ ਕਹਾਣੀ 'ਮਕਾਰਚਧੁਰ' ਇਕ ਰਸਾਲੇ ਵਿਚ ਛਪੀ, ਜਿਸਨੂੰ ਕੋਰੋਲੈਂਕੋ ਨੇ ਬੜਾ ਸਲਾਹਿਆ। ਉਸ ਤੋਂ ਪਿਛੋਂ ਉਹ ਲਗਾਤਾਰ ਕਹਾਣੀਆਂ ਤੇ ਨਾਵਲ ਲਿਖਦਾ ਰਿਹਾ।

ਗੋਰਕੀ ਦੇ ਮਹਾਨ ਰੂਸੀ ਲੇਖਕ ਚੈਖੋਵ ਤੇ ਨਾਟਕ ਨਿਰਦੇਸ਼ਕ ਸਟਾਨੀਸਲਾਵਸਕੀ ਨਾਲ ਗੂੜ੍ਹੇ ਸੰਬੰਧ ਸਨ। ਉਸਨੇ ਕਈ ਨਾਟਕ ਲਿਖੇ, ਜਿਹਨਾਂ ਵਿਚੋਂ ਦੋ 'ਮਾਸਕੋ ਆਰਟ ਥੇਟਰ' ਵਿਚ ਖੇਡੇ ਗਏ। 'ਲੋਇਰ ਡੈਪਥਸ' 'ਪੈਟੀ ਬੁਰਜ਼ੂਆ' ਤੇ ' ਸਿੰਪਲ ਫੋਕ' ਬਹੁਤ ਸਫਲ ਡਰਾਮੇ ਸਨ।

ਗੋਰਕੀ ਨੇ ਆਪਣੇ ਨਾਵਲਾਂ ਅਤੇ ਕਹਾਣੀਆਂ ਵਿਚ ਰੂਸੀ ਜਨਤਾ ਦੇ ਜੀਵਨ ਨੂੰ ਉਹਨਾਂ ਦੀਆਂ ਆਪਣੀਆਂ ਨਜ਼ਰਾਂ ਵਿਚ ਦਰਸਾਇਆ। 1905 ਦੇ ਨਾਕਮ ਰਹੇ ਇਨਕਲਾਬ ਬਾਰੇ ਉਸਦਾ 'ਮਾਂ, ਦੁਨੀਆਂ ਭਰ ਵਿਚ ਪ੍ਰਸਿੱਧ ਹੈ। 'ਆਰਤ ਆਨੋਵ ਭਰਾ' ਨਾਵਲ ਰਾਹੀਂ ਉਸਨੇ ਰਸ ਵਿਚ ਸਮਾਜਵਾਦ ਦੀ ਉਸਾਰੀ ਦਾ ਪੂਰਾ ਨਕਸ਼ਾ ਪੇਸ਼ ਕੀਤਾ ਹੈ।

ਗੋਰਕੀ ਨੇ ਸਾਹਿਤਕ ਆਲੋਚਨਾ, ਸਫਰਨਾਮੇ ਤੇ ਲੇਖ ਤੇ ਪੈਂਫਲੇਟ ਲਿਖੇ, ਜਿਨ੍ਹਾਂ ਰਾਹੀਂ ਉਸਨੇ ਸਮਾਜ ਦੀਆਂ ਅਗਾਂਹ ਵਧੂ ਸ਼ਕਤੀਆਂ ਦਾ ਸਾਥ ਦਿਤਾ ਤੇ ਪਰੋਲਤਾਰੀਆ ਦੇ ਆਦਰਸ਼ਾਂ ਤੇ ਰਚਨਾਤਮਕ ਮਾਨਵਵਾਦ ਦੀ ਵਿਆਖਿਆ ਕੀਤੀ।

ਗੋਰਕੀ ਨੇ ਰੂਸੀ ਸਾਹਿਤ ਦੀ ਮਹਾਨ ਅਗਾਂਹਵਧੂ ਤੇ ਯਥਾਰਥਵਾਦੀ ਪਰੰਪਰਾ ਤੋਂ ਪਰੇਰਨਾ ਲੈ ਕੇ ਕਾਮਿਆਂ, ਕਿਸਾਨਾਂ ਅਤੇ ਕਿਰਤੀਆਂ ਲਈ ਨਵਾਂ ਸਾਹਿਤ ਉਸਾਰਿਆ।

ਗੋਰਕੀ ਕੇਵਲ ਇਕ ਲਿਖਾਰੀ ਹੀ ਨਹੀਂ ਸੀ ਸਗੋਂ ਉਸਨੇ ਰੂਸੀ ਕਾਮਿਆਂ ਦੀ ਇਨ-ਕਲਾਬੀ ਲਹਿਰ ਵਿਚ ਭਾਰੀ ਹਿੱਸਾ ਪਾਇਆ ਅਤੇ ਜ਼ਾਰ ਦੀ ਤਾਨਾਸ਼ਾਹੀ ਦੇ ਤਸ਼ੱਦਦ ਦਾ ਕਈ ਵਾਰ ਸ਼ਿਕਾਰ ਹੋਇਆ। ਉਸ ਦੀਆਂ ਕਈ ਲਿਖਤਾਂ ਸੈਂਸਰ ਹੁੰਦੀਆਂ ਰਹੀਆਂ।ਅਕਤੂਬਰ ਇਨਕਲਾਬ ਤੋਂ ਬਾਅਦ ਗੋਰਕੀ ਕਾਮਿਆਂ ਲਈ ਨਵਾਂ ਸਭਿਆਚਾਰ ਉਸਾਰਨ ਵਿਚ ਜੁੱਟ ਗਿਆ। ਉਸਨੇ ਰੂਸੀ ਲਿਖਾਰੀਆਂ, ਕਲਾਕਾਰਾਂ ਤੇ ਸਭਿਆਚਾਰਕ ਕਾਮਿਆਂ ਨੂੰ ਲਾਮਬੰਦ ਕੀਤਾ ਤਾਂ ਜੁ ਉਸਰ ਰਹੇ ਸਮਾਜ-ਵਿਚ ਆਪਣਾ ਪੂਰਾ ਹਿੱਸਾ ਪਾ ਸਕਣ। **1934** ਵਿਚ ਉਸ ਦੀਆਂ ਕੋਸ਼ਸ਼ਾਂ ਨਾਲ ਰੂਸੀ ਲਿਖਾਰੀਆਂ ਦੀ ਪਹਿਲੀ ਕੌਮੀ ਕਾਨਫਰੰਸ ਹੋਈ। ਇਸ ਕਾਨਫਰੰਸ ਨੇ ਰੂਸੀ ਲੇਖਕ ਅਤੇ ਕਲਾਕਾਰਾਂ ਨੂੰ ਉਸਾਰੂ ਸੇਧ ਦਿਤੀ।

ਮਨੁਖਤਾ ਤੇ ਕਾਮਿਆਂ ਦਾ ਇਹ ਮਹਾਨ ਲਿਖਾਰੀ **1936** ਵਿਚ ਸਦਾ ਲਈ ਵਿਛੋੜਾ ਦੇ ਗਿਆ ਪਰ ਉਸ ਦੀਆਂ ਰਚਨਾਵਾਂ ਦੁਨੀਆਂ ਭਰ ਦੇ ਕਿਰਤੀ ਲੋਕਾਂ ਦੇ ਦਿਲਾਂ ਵਿਚ ਜਿਥੇ ਉਸਨੂੰ ਸਦਾ ਲਈ ਉਚਾ ਸਥਾਨ ਦਈ ਰਖਣਗੀਆ, ਉਥੇ ਉਹ ਉਹਨਾਂ ਨੂੰ ਸਦਾ ਹੀ ਇਨਕਲਾਬੀ ਜਜ਼ਬਿਆਂ ਨਾਲ ਭਰਦੀਆਂ ਰਹਿਣਗੀਆਂ।

————

ਇਲੀਆ ਅਹਿਰਨਬਰਗ

# ਮਨੁਖਤਾ ਦਾ ਸਾਹਿੱਤਕਾਰ

ਮਨੁੱਖ ਨੂੰ ਇਤਿਹਾਸ ਦੀ ਸੂਝ ਅਵਸ਼ ਹੋਣੀ ਚਾਹੀਦੀ ਹੈ......ਚੁਪ ਦੀ ਇਕ ਘੜੀ ਵਿਚ ਪਹਾੜੀ ਦੀ ਟੀਸੀ ਤੋਂ ਤੱਕੇ ਇਕ ਦ੍ਰਿਸ਼ ਵਾਂਗ ! ਮੈਂ ਜਦੋਂ ਵੀ ਗੋਰਕੀ ਨੂੰ ਮਿਲਿਆ, ਮੈਨੂੰ ਇਤਿਹਾਸ ਦੀ ਹੋਂਦ ਦਾ ਅਨੁਭਵ ਹੋਇਆ । ਉਹ ਇਕ ਸਾਦ-ਮੁਰਾਦਾ, ਦਿਲਚਸਪ ਗੱਲਾਂ ਕਰਨ ਵਾਲਾ ਆਦਮੀ ਸੀ । ਉਸਦੀ ਹਰ ਵਿਸ਼ੇਸ਼ਤਾ ਇਕ ਜਜ਼ਬੇ ਵਿਚੋਂ, ਸੰਘਰਸ਼ ਵਿਚੋਂ, ਜੀਵਨ ਵਿਚੋਂ, ਜਨਮ ਲੈਂਦੀ ਸੀ ਅਤੇ ਉਹ ਸਾਧਾਰਨ ਜਿਹੇ ਕਮਰੇ ਨੂੰ ਇਕ ਅਜਿਹਾ ਪਿੜ ਬਣਾ ਦੇਂਦਾ ਜਿਥੇ ਸਦੀਆਂ ਗੁਥਮ-ਗੁੱਥਾ ਹੋ ਰਹੀਆਂ ਹੁੰਦੀਆਂ । ਉਸਨੇ ਸਾਨੂੰ ਆਪਣੇ ਜੁਗ ਤੇ ਆਪਣੇ ਆਪ ਨੂੰ ਆਪਣੀਆਂ ਸੰ-ਾਨਾਂ ਦੀ ਨਜ਼ਰ ਨਾਲ ਵੇਖਣ ਦੇ ਯੋਗ ਬਣਾਇਆ ।

ਇਹ ਉਹ ਸਮਾਂ ਸੀ ਜਦੋਂ ਸੋਵੀਅਤ ਸਾਹਿਤ ਹਾਲੇ ਆਪਣੇ ਪੈਰਾਂ ਤੇ ਖਲੋ ਹੀ ਰਿਹਾ ਸੀ। ਅਸੀਂ ਲਿਖਣ ਤੇ ਪੜ੍ਹਨ ਦੀ ਜਾਚ ਸਿਖ ਰਹੇ ਸਾਂ । ਅਸੀਂ ਸਮਝਦੇ ਸਾਂ ਕਿ ਮਨੁੱਖਤਾ ਨੇ ਅਲਫ-ਬੇ ਤੋਂ ਹੀ ਆਰੰਭ ਕੀਤਾ ਹੈ । ਗੋਰਕੀ ਸਾਡੇ ਕੋਲ ਮਹਾਨ ਰੂਸੀ ਸਾਹਿਤ ਦੇ ਇਕ ਦੂਤ ਵਾਂਗ ਆਇਆ । ਉਹ ਹਸ ਹਸ ਗੱਲਾਂ ਕਰਦਾ ਤੇ ਆਪਣੀਆ ਮੁੱਛਾਂ ਤੇ ਹੱਥ ਫੇਰਦਾ : ਅਸੀਂ ਬੱਚੇ ਸਾਂ । ਉਸਨੇ ਸਾਨੂੰ ਯਾਦ ਦਵਾਇਆ ਕਿ ਅਸੀਂ ਯਤੀਮ, ਸਾਕ ਸੰਬੰਧੀਆਂ ਤੋਂ ਵਾਂਝੇ ਹੋਏ ਨਹੀਂ ਸਾਂ । ਉਹਦੇ ਲਈ ਤਾਲਸਤਾਏ ਜਾਂ ਚੈਖੋਵ ਕਲਾਸਕੀ ਸਾਹਿਤਕਾਰ ਨਹੀਂ ਸਨ, ਸਗੋਂ ਸਮਾਕਾਲੀ ਸਨ, ਜੀਉਂਦੇ ਜਾਗਦੇ ਸਾਥੀ ਸਨ । ਉਹ ਉਹਨਾਂ ਨੂੰ ਮਿਲਿਆ ਸੀ, ਉਹਨਾਂ ਨਾਲ ਹਾਸਾ-ਠੱਠਾ ਕੀਤਾ ਸੀ । ਉਹ ਉਤਰ-ਅਧਿਕਾਰ ਦਾ ਕੌਲ-ਇਕਰਾਰ ਸੀ-ਅਸੀਂ ਜੀਊਂਦੇ ਜਾਗਦੇ ਗੋਰਕੀ ਨੂੰ ਜਾਣਦੇ ਸਾਂ । ਉਹ ਮੁਰਦਿਆਂ ਦਾ ਭਗਤ ਨਹੀਂ ਸੀ । ਉਸ ਨੇ ਸਾਨੂੰ ਕੰਮ ਜਾਰੀ ਰਖਣ ਦਾ ਹੀ ਨਹੀਂ, ਸਗੋਂ ਨਵੇਂ ਸਿਰਿਉਂ ਸ਼ੁਰੂ ਕਰਨ ਦਾ ਸੱਦਾ ਦਿੱਤਾ । ਉਸਨੂੰ ਆਪਣੇ ਆਰੰਭ ਦਾ-ਸਾਹਿਤਕ-ਚਿੱਟ--ਕੱਪੜੀਆਂ, ਅਧੋਗਤੀ ਵਲ ਜਾਂਦਿਆਂ ਤੇ ਨਕਲਚੂਆਂ ਦੀ ਅੰਨ੍ਹੀ ਦੁਸ਼ਮਣੀ ਦਾ-ਚੇਤਾ ਸੀ ।

ਉਸ ਦੀ ਉਚ ਦਰਜੇ ਦੀ ਸਜੀਵਤਾ ਤੇ ਜੀਵਨ ਪ੍ਰਤੀ ਲਗਨ ਅਚੰਭਾਦਾਇਕ ਸੀ । ਸਾਲਾਂ-ਬੱਧੀ ਉਸਨੇ ਮੌਤ ਨਾਲ ਘੋਲ ਕੀਤਾ । ਉਹ ਇਕ ਬਲਵਾਨ ਗਠੱਲ ਰੁਖ ਵਾਂਗ ਸੀ ਜਿਹੜਾ ਸਭ ਮੁਸ਼ਕਲਾਂ ਦੇ ਬਾਵਜੂਦ ਵਧਿਆ ਫੁਲਿਆ ਹੋਵੇ, ਉਸਨੂੰ ਰੁੱਖਾਂ ਨਾਲ ਪਿਆਰ ਸੀ । ਉਸਨੂੰ ਬੱਚਿਆਂ ਨਾਲ ਪਿਆਰ ਸੀ । ਊਹ ਲੋਕਾਂ ਨੂੰ, ਉਹਨ ਦੇ ਜਜ਼ਬਿਆਂ ਨੂੰ, ਉਹਨਾਂ ਦੇ ਨਿੱਜੀ ਗੁਣਾਂ ਔਗੁਣਾਂ ਨੂੰ, ਉਹਨਾਂ ਦੇ ਡੂੰਘੇ ਮਤ ਭੇਦਾਂ ਨੂੰ ਅਤੇ ਲੋਕਾਂ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਵਾਲੀ ਚੀਜ਼-ਮਾਨਵ-ਹਿੱਤ ਨੂੰ ਪਿਆਰ ਕਰਦਾ ਸੀ ।

ਉਸ ਨੂੰ ਤਰੱਕੀ ਵਿਚ ਬਹੁਤ ਪੱਕਾ, ਆਸ਼ਕਾਂ ਵਾਲਾ ਵਿਸ਼ਵਾਸ਼ ਸੀ। ਜਦੋਂ ਉਹ ਨਵੀਂ ਕਾਢ ਦੀ ਗੱਲ ਕਰਦਾ ਉਹ ਬੱਚੇ ਵਾਂਗ ਮੁਸਕਰਾਉਂਦਾ। (ਨਿੱਕੇ ਤੇ ਵੱਡੇ ਲਿਖਾਰੀਆਂ ਦੀ ਬਣਾਉਟੀ-ਸਿਆਣਪ ਵਾਲੀ ਨਿਸਰੋਹੀਨਤਾ ਲਈ ਇਹ ਮਨੁੱਖ, ਜੀਵਨ ਦੀ ਨਿਰਦੈਤਾ ਦਾ ਮਾਰਿਆ ਹੋਇਆ, ਆਪਣੇ ਸੁਭਾਅ ਬਚਪਨ ਦੀ ਪਵਿਤਰਤਾ ਤੇ ਅਖੰਡਤਾ ਦਾ ਵਿਰੋਧੀ ਸੀ।)

ਇਕ ਜਮਾਂਦਰੂ ਕਵੀ ਹੋਣ ਦੇ ਨਾਤੇ, ਉਹ ਸਾਡਾ ਉਸਤਾਦ ਬਣਿਆ ਇਸ ਲਈ ਨਹੀਂ ਕਿ ਉਸਨੂੰ ਝਾੜਨ ਡਾਂਟਣ ਦਾ ਸ਼ੌਕ ਸੀ, ਸਗੋਂ ਇਸ ਲਈ ਕਿ ਉਸ ਨੂੰ ਭਵਿਖ ਨਾਲ ਪਿਆਰ ਸੀ।

ਬੇਹੂਦਾ ਅਤਿਆਚਾਰ ਨੂੰ ਉਹ ਹੋਰ ਹਰ ਚੀਜ਼ ਨਾਲੋਂ ਨਫਰਤ ਕਰਦਾ ਸੀ। ਜ਼ਿੰਦਗੀ ਨੇ ਉਸ ਦਾ ਜੀਵਨ ਭਰ, ਉਮਰ ਦੇ ਆਖਰੀ ਸਾਲਾਂ ਵਿਚ ਵੀ, ਕੋਈ ਲਿਹਾਜ਼ ਨਾ ਕੀਤਾ। ਉਹ ਕੇਵਲ ਰੂਸੀ ਸਾਹਿਤਕਾਰ ਹੀ ਨਹੀਂ ਸੀ, ਉਹ ਮਨੁੱਖਤਾ ਦਾ ਸਾਹਿਤਕਾਰ ਸੀ। ਉਸ ਨੇ ਫਾਸ਼ਿਜ਼ਮ ਦੇ ਬੇਹੂਦਾ ਅਤਿਆਚਾਰ ਨੂੰ ਹਾਰਦਿਆਂ ਵੇਖਿਆ ਸੀ। ਉਹ ਇਟਲੀ ਦੇ ਮਜ਼ਦੂਰਾਂ ਦੀ ਸੂਰਮਗਤੀ, ਇਟਲੀ ਦੇ ਕਿਸਾਨਾਂ ਦੀ ਸਾਦਗੀ ਤੇ ਸੁਹਿਰਦਤਾ ਤੋਂ ਜਾਣੂ ਸੀ। ਆਪਣੀ ਮੌਤ ਤੋਂ ਥੋੜ੍ਹਾ ਚਿਰ ਹੀ ਪਹਿਲਾਂ, ਉਸ ਨੇ ਇਟਲੀ ਦੀ ਜੰਗ ਬਾਰੇ ਕੁਝ ਸਤਰਾਂ ਲਿਖੀਆਂ ਜਿਨ੍ਹਾਂ ਨੂੰ ਪੜ੍ਹਕੇ, ਜੇ ਕਿਸੇ ਨੂੰ ਭਰੇ ਇਟਲੀ ਨਾਲ ਮੁਹੱਬਤ ਹੈ, ਲੂੰ ਕੰਡੇ ਖੜੇ ਹੋ ਜਾਂਦੇ ਹਨ। ਉਹ ਜਰਮਨੀ ਦੇ ਸਭਿਆਚਾਰ ਦਾ ਕਦਰਦਾਨ ਸੀ। ਉਸਨੇ ਉਹਨਾਂ ਲੋਕਾਂ ਬਾਰੇ ਜਿਨ੍ਹਾਂ ਨੇ ਦੇਸ਼ ਨੂੰ ਸ਼ਰਮਿੰਦਗੀ ਦੀ ਗਾਰ ਵਿਚ ਸੁਟਿਆ, ਬੜੇ ਦਰਦ ਤੇ ਗੁੱਸੇ ਨਾਲ ਲਿਖਿਆ। ਕੁਝ ਹੋਰ ਸੋਵੀਅਤ ਲੇਖਕਾਂ ਨਾਲ ਮੈਂ ਗੋਰਕੀ ਦੇ ਕੋਲ ਸਾਂ ਜਦੋਂ ਇਕ ਛੀਂਟਕੀ ਜਿਹੀ ਚੀਨੀ ਇਸਤਰੀ ਨੇ ਉਸਨੂੰ ਦਸਿਆ : "ਮੇਰੇ ਸਾਥੀ ਵੀ ਗੋਰਕੀ ਨੂੰ ਦੇਖਣ ਦਾ ਸੁਪਨਾ ਲੈਂਦੇ ਸਨ। ਉਹਨਾਂ ਨੂੰ ਜੀਉਂਦਿਆਂ ਹੀ ਦੱਬ ਦਿੱਤਾ ਗਿਆ......।" ਗੋਰਕੀ ਦੇ ਅਥਰੂ ਵਹਿ ਤੁਰੇ। ਅਸੀਂ ਉਹ ਅਥਰੂ ਕਦੇ ਨਹੀਂ ਭੁਲ ਸਕਾਂਗੇ। ਉਹ ਮੰਗ ਕਰਦੇ ਸਨ ਕਿ ਅਸੀਂ ਬਹਾਦਰ ਬਣੀਏ।

ਚੀਨੀ ਤੇ ਨੀਗਰੋ, ਪੋਲ ਤੇ ਪੁਰਤਗਾਲੀ ਸਭ ਉਸ ਨੂੰ ਪਿਆਰ ਕਰਦੇ ਸਨ। ਉਸ ਦੀਆਂ ਕਿਤਾਬਾਂ ਲੁਕ ਕੇ ਪੜ੍ਹੀਆਂ ਜਾਂਦੀਆਂ : ਉਹਨਾਂ ਨੇ ਜਿਹਲ ਵਿਚ ਇਕ ਨਿੱਕੀ ਜਿਹੀ ਖਿੜਕੀ ਬਣਾਈ ਹੋਈ ਸੀ। ਸਾਇਬੇਰੀਅਨ ਛਾਪੇਮਾਰ ਤੇ ਆਸਟਰੇਲੀਆ ਦੇ ਸੂਰਮੇ, ਦੋਵੇਂ ਹੀ ਉਹਦੇ ਨਾਂ ਦੀ ਕਸਮ ਖਾਂਦੇ ਸਨ। ਉਹ ਧਰਤੀ ਦੀ ਹਰ ਝੁੱਗੀ ਵਿਚ ਆਪਣੇ ਘਰ ਵਾਂਗ ਰਹਿ ਸਕਦਾ ਸੀ। ਜਦੋਂ ਅਖਬਾਰਾਂ ਵਿਚ ਉਸ ਦੀ ਬੀਮਾਰੀ ਦੀ ਖਬਰ ਛਪੀ, ਲੋਕ ਸਾਡੇ ਦੂਤਾਵਾਸਾਂ ਵਿਚ, ਮਜ਼ਦੂਰਾਂ ਦੀਆਂ ਅਖਬਾਰਾਂ ਦੇ ਸੰਪਾਦਕੀ ਦਫਤਰਾਂ ਵਿਚ, ਮਜ਼ਦੂਰ ਕਲੱਬਾਂ ਵਿਚ ਇਕ ਦਰਦ-ਭਿੰਨਾ ਸਵਾਲ ਲੈ ਕੇ ਆਏ : "ਉਸ ਦਾ ਹਾਲ ਕੀ ਹੈ ?"

ਅਸੀਂ ਸਭ ਜਾਣਦੇ ਹਾਂ ਕਿ ਗੋਰਕੀ ਨੇ "ਮੇਰਾ ਬਚਪਨ", "ਮੇਰੇ ਵਿਸ਼ਵ-ਵਿਦਿਆਲੇ" ਅਤੇ "ਤਾਲਸਤਾਏ"-ਕਮਾਲ ਦੀਆਂ ਪੁਸਤਕਾਂ ਲਿਖੀਆਂ। ਇਹ ਸਮਕਾਲੀਆਂ ਦੇ ਵਿਚਾਰ-ਵਿਵਾਦ ਤੋਂ ਉਪਰ ਹਨ। ਨਾ ਹੀ ਕਦੇ ਅਸੀਂ ਉਹਨਾਂ ਕਰੋੜਾਂ ਲੋਕਾਂ ਨੂੰ ਭੁਲ ਸਕਦੇ ਹਾਂ ਜਿਨ੍ਹਾਂ ਲਈ 'ਮਾਂ' ਵਜਦੇ ਢੋਲਾਂ ਦੀ ਮੂਕ ਆਵਾਜ਼ ਸੀ। ਇਸ ਨੂੰ ਪੜ੍ਹਨ ਤੋਂ ਪਿਛੋਂ ਉਹਨਾਂ ਆਪਣੀਆਂ ਜ਼ਿੰਦਗੀਆਂ ਦਾ ਕੈਦਾਂ, ਜੇਹਲਿਆਂ ਤੇ ਫਾਂਸੀਆਂ ਨਾਲ ਵਟਾਂਦਰਾ ਕੀਤਾ। ਹੁਣ ਜਦੋਂ ਸਾਨੂੰ ਦਸਿਆ ਜਾਂਦਾ ਹੈ

ਕਿ ਸਚੀ ਕਲਾ ਸੰਘਰਸ਼ ਤੋਂ ਬਾਹਰ ਹੁੰਦੀ ਹੈ ਅਸੀਂ ਇਕੋ ਸ਼ਬਦ ਨਾਲ ਉਤਰ ਦੇਂਦੇ ਹਾਂ : "ਗੋਰਕੀ" ।

ਉਸ ਦੀ ਮੌਤ ਅਜੀਬ ਸਮੇਂ ਹੋਈ ਅਤੇ ਇਤਿਹਾਸਕਾਰ ਮਿਤੀਆਂ ਦੀ ਇਸ ਗੰਢ ਨੂੰ ਆਸਾਨੀ ਨਾਲ ਅੱਖੋਂ ਪਰੇ ਨਹੀਂ ਕਰ ਸਕਦੇ । ਉਸ ਦੀ ਮੌਤ ਦਾ ਬੁਲਟਿਨ ਉਸ ਦਿਨ ਛਪਿਆ ਜਿਸ ਦਿਨ ਸੰਵਿਧਾਨ ਪ੍ਰਕਾਸ਼ਤ ਹੋਇਆ ਸੀ । ਉਹ ਇਕ ਨਵੇਂ ਜੁਗ ਦੇ ਆਰੰਭ ਤੱਕ ਜ਼ਿੰਦਾ ਰਿਹਾ : ਜਿਨ੍ਹਾਂ ਚੀਜ਼ਾਂ ਦਾ ਉਸ ਸੁਪਨਾ ਲਿਆ ਤੇ ਜਿਨ੍ਹਾਂ ਲਈ ਉਹ ਜੂਝਿਆ ਸੀ ਉਹ ਸਾਕਾਰ ਹੋਈਆਂ; ਉਹ ਇਮਾਰਤਾਂ ਦੇ ਪਿੰਜਰਾਂ ਤੋਂ ਵਸਦੇ ਘਰਾਂ ਵਿਚ ਪ੍ਰਫੁਲਤ ਹੋਈਆਂ । ਉਹ ਉਸ ਦਿਨ ਤੱਕ ਜੀਊਂਦਾ ਰਿਹਾ ਜਦੋਂ ਯੂਰਪ ਦੀ ਰਾਤ ਨੂੰ ਦਰਾੜ ਆ ਗਈ, ਜਦੋਂ ਗਾਲੇਸ਼ੀਆ ਦੇ ਮਾਹੀਗੀਰਾਂ ਦੇ ਪਿੰਡਾਂ ਤੇ ਵੇਲਜ਼ ਦੀਆਂ ਕਾਲੀਆਂ ਪਹਾੜੀਆਂ ਤੇ ਲਾਲ ਝੰਡੇ ਲਹਿਰੇ । ਇਤਿਹਾਸ ਦੇ ਪੰਨੇ ਸਦਾ ਹੀ ਕਾਗਜ਼ ਦੇ ਪਤਰੇ ਨਹੀਂ ਹੁੰਦੇ । ਕਈ ਵਾਰ ਉਹ ਧਾਤ ਦੇ ਪਤਰੇ ਵੀ ਹੁੰਦੇ ਹਨ । ਟੈਲੀਫੋਨ ਦੀਆਂ ਤਾਰਾਂ ਰਾਹੀਂ ਹਜ਼ਾਰਾਂ ਕਿਲੋਮੀਟਰ ਦੂਰ ਤੱਕ ਇਹ ਦੁਖਦਾਈ ਸ਼ਬਦ ਪੁਚਾਏ ਗਏ : ਅਲੈਕਸੀ ਮੈਕਸੀਮੋ ਵਿਚ ਚਲ ਵਸਿਆ......।" ਇਤਿਹਾਸ ਦਾ ਇਕ ਪੰਨਾ ਉਲਟ ਗਿਆ ।

————

ਟ. ਰ. ਵਿਨੋਦ

# ਗੋਰਕੀ ਅਤੇ ਲੈਨਿਨ

ਜਦੋਂ ਸਮਾਜਿਕ ਉਸਾਰੀ ਵਿਚ ਇਕ ਸ਼੍ਰੇਣੀ ਦਾ ਰੋਲ ਖਤਮ ਹੋ ਜਾਂਦਾ ਹੈ ਅਤੇ ਦੂਜੀ ਸ਼੍ਰੇਣੀ ਉਸਦੀ ਥਾਂ ਲੈਣ ਲਈ ਇਤਿਹਾਸਿਕ ਏਜੰਡੇ ਤੇ ਆ ਜਾਂਦੀ ਹੈ ਤਾਂ ਆਪਣਾ ਰੋਲ ਖਤਮ ਕਰ ਚੁੱਕੀ ਸ਼ਾਸਕ ਸ਼੍ਰੇਣੀ ਆਪਣੀ ਹੋਂਦ ਬਣਾਈ ਰੱਖਣ ਲਈ ਅਨੇਕ ਭਾਂਤ ਦੇ ਹੱਥ-ਕੰਡੇ ਵਰਤਦੀ ਹੈ। ਕ੍ਰਾਂਤੀਕਾਰੀ ਸ਼੍ਰੇਣੀ ਵਿਰੁੱਧ ਪ੍ਰਤੱਖ ਭਾਂਤ ਹਿੰਸਾਤਮਕ ਕਾਰਵਾਈਆਂ ਕਰਨ ਤੋਂ ਛੁੱਟ ਵਿਚਾਰ-ਧਾਰਕ ਖੇਤਰ ਵਿਚ ਵੀ ਇਹ ਸ਼੍ਰੇਣੀ ਗਲਤ ਕਿਸਮ ਦੇ ਪਿਛਾਂਹ ਖਿੱਚੂ ਵਿਚਾਰਾਂ ਦਾ ਪ੍ਰਸਾਰ ਕਰਦੀ ਹੈ। ਸਮਾਜਿਕ ਉਸਾਰੀ ਦੇ ਇਤਿਹਾਸਿਕ ਸੱਚ ਨੂੰ ਵਿਗਾੜਕੇ, ਸਚਾਈ ਦੇ ਮੁੱਖ ਅੰਗ ਦੀ ਥਾਂ ਤੇ ਗੌਣ ਅੰਗ ਨੂੰ ਅੱਗੇ ਲਿਆਕੇ ਅਥਵਾ ਸਚਾਈ ਦੀ ਥਾਂ ਤੇ ਨਿਰੋਲ ਮਨ-ਘੜਤ ਗੱਲਾਂ ਕਰਕੇ ਇਸ ਸ਼੍ਰੇਣੀ ਦੇ ਪਿਛਲਗ ਵਿਚਾਰਵਾਨ ਇਸ ਸ਼੍ਰੇਣੀ ਪ੍ਰਤਿ ਆਪਣੀ ਵਫਾਦਾਰੀ ਦਾ ਸਬੂਤ ਦਿੰਦੇ ਹਨ ਅਤੇ ਆਪਣੀਆਂ ਪੈਟੀ-ਬੁਰਜੂਆ ਖਾਹਸ਼ਾਂ ਪੂਰੀਆਂ ਕਰਦੇ ਹਨ। ਪਿਛੇ ਜੇਹੇ ਇਸ ਮਹੀਨੇ ਦੀ ਦੋ ਤਾਰੀਖ ਨੂੰ ਜਸਬੀਰ ਸਿੰਘ ਆਹਲੂਵਾਲੀਆ ਦਾ 'ਮਾਰਕਸਿਜ਼ਮ ਅਤੇ ਗੋਰਕੀ' ਦੇ ਸਿਰਲੇਖ ਹੇਠਾਂ 'ਟ੍ਰਿਬਿਯੂਨ' ਵਿਚ ਇਕ ਪੱਤਰ ਛਪਿਆ ਜਿਸ ਵਿਚ ਪ੍ਰਯੋਗਵਾਦ ਦੇ ਤੇ ਅਜ ਕਲ੍ਹ ਆਧੁਨਿਕਤਾ ਦੇ ਸਮਰਥਕ (ਪ੍ਰਵਰਤਕ ਬਿਲਕੁਲ ਨਹੀਂ) ਲੇਖਕ ਨੇ ਲੈਨਿਨ ਦੇ ਗੋਰਕੀ ਨੂੰ ਲਿਖੇ ਇਕ ਪੱਤਰ ਦਾ ਹਵਾਲਾ ਦੇ ਕੇ ਲੈਨਿਨ ਅਤੇ ਗੋਰਕੀ ਦੋਹਾਂ ਦੇ ਸਾਹਿਤ ਬਾਰੇ ਵਿਚਾਰਾਂ ਨੂੰ ਵਿਗਾੜਕੇ ਪੇਸ਼ ਕੀਤਾ ਹੈ ਅਤੇ ਇਉਂ ਕਿਰਤੀ-ਸ਼੍ਰੇਣੀ ਦੇ ਇਨ੍ਹਾਂ ਦੋ ਮਹਾਨ ਆਗੂਆਂ ਨੂੰ ਕਿਰਤੀ ਸ਼੍ਰੇਣੀ ਤੋਂ ਖੋਹਣ ਦਾ ਯਤਨ ਕੀਤਾ ਹੈ। ਜਿੱਥੋਂ ਤਕ ਇਸ 'ਮਹਾਨ ਵਿਦਵਾਨ' ਦੁਆਰਾ ਪ੍ਰਯੋਗਵਾਦ ਅਤੇ ਆਧੁਨਿਕਤਾ ਦੇ ਸਮਰਥਨ ਦਾ ਸੁਆਲ ਹੈ, ਇਹ ਗੱਲ ਭਲੀ ਭਾਂਤ ਸਪਸ਼ਟ ਹੈ ਕਿ ਇਸਦੀ ਵਿਚਾਰਧਾਰਾ ਪਛਮ ਦੀ ਢਹਿ ਰਹੀ ਸਰਮਾਏਦਾਰੀ ਦੇ ਸੁੱਕ ਚੁੱਕੇ ਬੂਟੇ ਨੂੰ ਪੰਜਾਬੀ ਸਾਹਿਤ ਦੀ ਬਾੜੀ ਵਿਚ ਲਾਕੇ ਮਹਾਨ ਪੰਜਾਬੀਆਂ ਦੇ ਇਨਕਲਾਬੀ ਖੂਨ ਨਾਲ ਇਸਨੂੰ ਸਿੰਜਣ ਤਕ ਸੀਮਤ ਹੈ। ਪਰੰਤੂ ਇਥੇ ਸਾਡਾ ਮਤਲਬ 'ਟ੍ਰਿਬਿਯੂਨ' ਵਿਚ ਛਪੇ ਪੱਤਰ ਨਾਲ ਹੈ। ਲੈਨਿਨ ਦੀਆਂ ਨਜ਼ਰਾਂ ਵਿਚ ਗੋਰਕੀ ਦੀ ਕੀਮਤ ਕਿੰਨੀ ਸੀ ? ਉਹ ਕੀਮਤ ਕਿਉਂ ਸੀ ? ਅਤੇ 'ਪੱਤਰ' ਵਿਚ ਆਏ ਸਾਹਿਤ ਅਤੇ ਦਰਸ਼ਣ ਸੰਬੰਧੀ ਵਿਚਾਰਾਂ ਦਾ ਵਾਸਤਵਿਕ ਅਰਥ ਕੀ ਸੀ ?......ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਹੀ ਅਸਾਂ ਲੱਭਣਾ ਹੈ।

ਬਾਲਸ਼ਵਿਕ ਪਾਰਟੀ ਦੇ ਵਿਚਾਰਧਾਤਕ ਪੱਤਰ 'ਪਰੋਲਤਾਰੀਅਨ' ਦੇ 'ਸਾਹਿਤ ਅਤੇ ਆਲੋਚਨਾ' ਸਬੰਧੀ ਅਨੁਭਾਗ ਦਾ ਗੋਰਕੀ ਨੂੰ ਇਨਚਾਰਜ ਬਣਾਉਣ ਲਈ ਇਕ ਵਾਰੀ ਲੂਨਾਸ਼ਰ-

ਸਕੀ ਨੇ ਲੈਨਿਨ ਨੂੰ ਲਿਖਿਆ ਜਿਸਦੇ ਉੱਤਰ ਵਿਚ ਲੈਨਿਨ ਨੇ ਲੂਨਾਸ਼ਰਸਕੀ ਨੂੰ ਲਿਖਿਆ :—

"ਮੈਂ ਸਦਾ ਚਾਹਿਆ ਹੈ ਕਿ 'ਪਰੋਲਤਾਰੀਅਨ' ਵਿਚ 'ਸਾਹਿਤ ਅਤੇ ਆਲੋਚਨਾ' ਦਾ ਅਨੁਭਾਗ ਸਥਾਈ ਤੌਰ ਤੇ ਸਥਾਪਿਤ ਕੀਤਾ ਜਾਏ ਅਤੇ ਗੋਰਕੀ ਨੂੰ ਇਸ ਦਾ ਇਨਚਾਰਜ ਥਾਪਿਆ ਜਾਏ। ਪਰੰਤੂ ਅਜੇਹਾ ਸੁਝਾ ਦੇਣ ਤੋਂ ਮੈਂ ਘਬਰਾਉਂਦਾ ਸਾਂ ਕਿਉਂਕਿ ਮੈਂ ਗੋਰਕੀ ਦੇ ਕੰਮ ਦੇ ਚਰਿੱਤਰ ਨੂੰ ਸਮਝਦਾਂ ਹਾਂ (ਅਤੇ ਕੰਮ ਪ੍ਰਤਿ ਉਸਦੇ ਝੁਕਾ ਨੂੰ ਵੀ।) ਜਦੋਂ ਕੋਈ ਮਨੁੱਖ ਕਿਸੇ ਮਹਾਨ ਅਤੇ ਮਹਤਵਪੂਰਣ ਰਚਨਾਂ ਵਿਚ ਰੁਝਿਆ ਹੋਇਆ ਹੋਵੇ ਤਾਂ ਸਮਾਚਾਰ ਪੱਤਰਾਂ ਦੇ ਤੁੱਛ ਕੰਮ ਵਿਚ ਉਸਨੂੰ ਲਾ ਦੇਣ ਦਾ ਭਾਰੀ ਨੁਕਸਾਨ ਹੈ—ਇਹ ਮੂਰਖਤਾ ਹੋਵੇਗੀ ਸਗੋਂ ਜ਼ੁਰਮ ਹੋਵੇਗਾ ਕਿ ਉਸਦੇ ਮਹਾਨ ਕੰਮ ਵਿਚ ਵਿਘਣ ਪਾਇਆ ਜਾਵੇ।" (ਲੈਨਿਨ, ਸੰਕਲਿਤ ਰਚਨਾਵਾਂ, ਜਿਲਦ 28, ਸਫਾ 521। ਲੂਨਾਸ਼ਰਸਕੀ ਨੂੰ ਪੱਤਰ, 13 ਫਰਵਰੀ, 1908)

ਉਕਤ ਪੱਤਰ ਤੋਂ ਸਪਸ਼ਟ ਹੈ ਕਿ ਲੈਨਿਨ ਗੋਰਕੀ ਦੁਆਰਾ ਰਚੇ ਜਾ ਰਹੇ ਸਾਹਿਤ ਨੂੰ ਕਿੰਨਾ ਮਹੱਤਵ ਦਿੰਦਾ ਸੀ। ਇਸ ਮਹੱਤਵ ਦਾ ਕੀ ਕਾਰਣ ਸੀ ? ਦਾ ਉੱਤਰ ਲੱਭਣ ਲਈ ਸਾਨੂੰ ਲੈਨਿਨ ਦੇ 'ਸਾਹਿਤ ਅਤੇ ਕਲਾ' ਸਬੰਧੀ ਵਿਚਾਰ ਜਾਣਨ ਦੀ ਲੋੜ ਹੈ। ਆਪਣੇ ਇਕ ਲੇਖ 'ਪਾਰਟੀ ਜਥੇਬੰਦੀ ਅਤੇ ਪਾਰਟੀ ਸਾਹਿਤ', ਵਿਚ ਲੈਨਿਨ ਲਿਖਦਾ ਹੈ :—

"ਸਾਹਿਤ ਦਾ ਆਮ ਪਰੋਲਤਾਰੀ ਵਿਕਾਸ ਦਾ ਇਕ ਭਾਗ ਹੋਣਾ ਅਤਿ ਆਵਸ਼ਕ ਹੈ।" ਅਕਤੂਬਰ ਕ੍ਰਾਂਤੀ ਉਪਰੰਤ ਉਕਤ ਵਿਚਾਰ ਨੂੰ ਕਲਾਰਾ ਜ਼ੇਟਕਿਨ (clara zetkin) ਨਾਲ ਸਾਂਝਾ ਕਰਦਾ ਹੋਇਆ ਲੈਨਿਨ ਸਪਸ਼ਟ ਕਰਦਾ ਹੈ :—

"ਕਲਾ ਦਾ ਸਬੰਧ 'ਲੋਕਾਂ' ਨਾਲ ਹੈ। ਇਸ ਦੀਆਂ ਜੜ੍ਹਾਂ ਜਨ-ਸਾਧਾਰਨ ਵਿਚ ਫੈਲਣੀਆਂ ਚਾਹੀਦੀਆਂ ਹਨ। ਇਸ ਦਾ ਕਰਤਵ ਹੈ ਕਿ ਇਹ ਲੋਕਾਂ ਦੀਆਂ ਭਾਵਨਾਵਾਂ, ਵਿਚਾਰਾਂ ਤੇ ਇਛਾਵਾਂ ਦੀ ਪ੍ਰਤਿਨਿਧਤਾ ਕਰੇ ਅਤੇ ਉਨ੍ਹਾਂ ਨੂੰ ਉਪਰ ਉਠਾਉਣ ਵਿਚ ਸਹਾਇਕ ਸਿਧ ਹੋਵੇ।"

ਸੋ ਲੈਨਿਨ ਉਸੇ ਸਾਹਿਤ ਦੀ ਪ੍ਰਸੰਸਾ ਕਰ ਸਕਦਾ ਸੀ ਜਿਹੜਾ ਉਕਤ ਮਾਨਦੰਡ ਤੇ ਪੂਰਾ ਉਤਰਦਾ ਹੋਵੇ। ਸਮਾਜੋਂ ਟੁੱਟਾ ਬੇ-ਲਗਾਮ ਨਿਜ-ਪ੍ਰਦਰਸ਼ਨ ਅਤੇ ਬੇਸਮਝ ਬਾਹਰਮੁਖਤਾ—ਲੈਨਿਨ ਨੂੰ ਦੋਵੇਂ ਹੀ ਪ੍ਰਵਾਨ ਨਹੀਂ ਸਨ। ਗੋਰਕੀ ਦੁਆਰਾ ਰਚੇ ਸਾਹਿਤ ਵਿਚ ਲੈਨਿਨ ਨੇ ਆਪਣਾ ਆਦਰਸ਼ ਸਾਕਾਰ ਹੁੰਦਾ ਤਕਿਆ ਅਤੇ ਸਾਹਿਤਕਾਰ ਗੋਰਕੀ ਦੀ ਪ੍ਰਸੰਸਾ ਕਰਦਿਆਂ ਹੋਇਆਂ ਲੈਨਿਨ ਨੇ ਆਪਣੇ ਇਕ ਨਿਬੰਧ "ਇਕ ਪੱਤਰਕਾਰ ਦੀਆਂ ਟਿਪਣੀਆਂ" ਵਿਚ ਕਿਹਾ :—

"ਗੋਰਕੀ, ਨਿਰਸੰਦੇਹ, ਪਰੋਲਤਾਰੀ ਕਲਾ ਦਾ ਮਹਾਨਤਮ ਪ੍ਰਤਿਨਿਧੀ ਹੈ. ਅਜੇਹੀ ਕਲਾ ਲਈ ਉਸਨੇ ਬੜਾ ਕੁਝ ਕੀਤਾ ਹੈ ਅਤੇ ਅਜੇ ਬਹੁਤ ਕੁਝ ਕਰ ਸਕਣ ਦੀ ਸਮਰਥਾ ਰਖਦਾ ਹੈ।"

ਇਉਂ ਲੈਨਿਨ ਦੀਆਂ ਨਜ਼ਰਾਂ ਵਿਚ ਗੋਰਕੀ ਇਸ ਲਈ ਮਹਾਨ ਸਾਹਿਤਕਾਰ ਸੀ ਕਿ ਉਹ ਆਪਣੀ ਕਲਾ ਦੀ ਵਰਤੋਂ ਲੈਨਿਨ ਦੇ ਆਪਣੇ ਸਾਹਿਤਕ ਆਦਰਸ਼ 'ਪਰੋਲਤਾਰੀ ਚੇਤਨਾ' ਦੇ ਪ੍ਰਸਾਰ ਲਈ ਕਰਦਾ ਸੀ। ਜਸਬੀਰ ਸਿੰਘ ਆਹਲੂਵਾਲੀਆ ਨੇ ਲੈਨਿਨ ਦੇ ਜਿਸ ਪੱਤਰ ਦਾ ਹਵਾਲਾ ਦਿੱਤਾ ਹੈ ਉਸ ਵਿਚ ਵੀ ਮੁੱਖ ਗੱਲ ਇਹ ਹੈ ਕਿ ਕਲਾਕਾਰ ਨੂੰ ਮਾਰਕਸਵਾਦ ਤੋਂ ਛੋਟ,

ਕਿਸੇ ਹੋਰ ਦਰਸ਼ਣ ਵਿਚੋਂ ਕੇਵਲ ਉਹੀ ਗੱਲਾਂ ਲੈਣੀਆਂ ਚਾਹੀਦੀਆਂ ਹਨ ਜਿਹੜੀਆਂ "ਪਰੋਲਤਾਰੀ ਪਾਰਟੀ ਲਈ ਅਤਿਅੰਤ ਲਾਭਕਾਰੀ ਹੋਣ।" ਪਰੰਤੂ ਆਹਲੂਵਾਲੀਆ ਇਸ ਮੁਖ ਗੱਲ ਨੂੰ ਅਤਿਅੰਤ ਪਿਛੇ ਸੁੱਟ ਕੇ ਸਾਹਿਤਕਾਰਾਂ ਨੂੰ ਹਰ ਭਾਂਤ ਦਾ ਦਰਸ਼ਣ ਅਪਣਾਉਣ ਦੀ ਅਪੀਲ ਕਰਦਾ ਹੈ ਅਤੇ ਮਾਰਕਸਵਾਦੀ ਸਾਹਿਤਕਾਰਾਂ ਨੂੰ ਗਲਤ ਸਿਧ ਕਰਦਾ ਹੈ। ਜਿੱਥੋਂ ਤਕ ਹੋਰ ਦਰਸ਼ਣਾਂ ਵਿਚੋਂ 'ਗੱਲਾਂ' ਅਪਣਾਉਣ ਦਾ ਸਵਾਲ ਹੈ, ਇਸ ਵਿਚ ਕੋਈ ਸੰਦੇਹ ਨਹੀਂ ਕਿ ਮਾਰਕਸ ਦੇ 'ਸਾਹਿਤਕ ਦਰਸ਼ਨ' ਤੋਂ ਕੋਰੇ ਸਾਹਿਤਕਾਰਾਂ ਨੇ ਵੀ ਮਨੁੱਖਤਾ ਦੇ ਕਲਿਆਣ ਲਈ ਮਹਾਨ ਸਾਹਿਤ ਦੀ ਰਚਨਾ ਕੀਤੀ ਹੈ। ਸਾਡੀ ਆਪਣੀ ਭਾਸ਼ਾ ਦੇ ਸਾਹਿਤ ਵਿਚ ਗੁਰਬਾਣੀ ਕਿੱਸਾ ਕਾਵਿ ਅਤੇ ਸੂਫੀ-ਕਾਵਿ ਦਾ ਬਹੁਤ ਸਾਰਾ ਹਿਸਾ, ਬਹੁਤ ਸਾਰੀਆਂ ਗੱਲਾਂ ਵਿਚ ਸੱਚੇ ਅਤੇ ਸਹੀ ਲੋਕ-ਹਿਤਕਾਰੀ ਸਾਹਿਤ ਦੀ ਮਿਸਾਲ ਪੇਸ਼ ਕਰਦਾ ਹੈ, ਪਰੰਤੂ ਇਸਦਾ ਇਹ ਭਾਵ ਬਿਲਕੁਲ ਨਹੀਂ ਕਿ ਹਰੇਕ ਦਰਸ਼ਣ ਲੋਕ-ਹਿਤਕਾਰੀ ਹੋ ਸਕਦਾ ਹੈ ਜਾਂ ਇਕੋ ਦਰਸ਼ਣ ਵਿਚਲੀਆਂ ਸਾਰੀਆਂ ਗੱਲਾਂ ਲੈਨਿਨ ਦੇ 'ਸਾਹਿਤਕ ਆਦਰਸ਼' ਤੇ ਪੂਰੀਆਂ ਉਤਰ ਸਕਦੀਆਂ ਹਨ। ਜਦੋਂ ਸਾਡੇ ਆਪਣੇ ਦੇਸ਼ ਵਿਚ ਭਗਤੀ-ਲਹਿਰ ਦਾ ਸਾਹਿਤ ਰਚਿਆ ਜਾ ਰਿਹਾ ਸੀ ਤਾਂ ਬ੍ਰਾਹਮਣਵਾਦ ਅਤੇ ਇਸਲਾਮ ਅਧੀਨ ਰਚਿਆ ਜਾਣ ਵਾਲਾ ਸਾਹਿਤ ਲੈਨਿਨ ਅਨੁਸਾਰ 'ਲੋਕਾਂ' ਦੇ ਦ੍ਰਿਸ਼ਟੀਕੋਣ ਤੋਂ ਨਿਸਚੇ ਹੀ ਪਿਛਾਂਹ ਖਿੱਚੂ ਸੀ ਅਤੇ ਅੱਜ ਸਾਡੇ ਦੇਸ਼ ਵਿਚ 'ਪ੍ਰਯੋਗਵਾਦ' ਅਤੇ 'ਆਧੁਨਿਕਤਾ' ਦੇ ਨਾਂ ਹੇਠਾਂ ਰਚਿਆ ਜਾ ਰਿਹਾ ਸਾਹਿਤ ਮੁੜ, ਲੈਨਿਨ ਅਨੁਸਾਰ, ਪਿਛਾਂਹ ਖਿੱਚੂ ਹੈ ਭਾਵੇਂ ਇਸ ਨਾਲ ਸਾਰਤਰ ਤੇ ਈਲੀਅਟ ਵਰਗੇ ਕਿਤਨੇ ਵੀ ਵੱਡੇ ਵਡੇ ਦਾਰਸ਼ਨਿਕ ਸੰਬੰਧਿਤ ਕੀਤੇ ਜਾਣ।

ਜਿੱਥੋਂ ਤਕ ਵਿਚਾਰਧਾਰਾ ਦਾ ਸਵਾਲ ਹੈ ਕਿਸੇ ਸਾਹਿਤਕਾਰ ਦੀ ਵਿਚਾਰਧਾਰਾ ਗਲਤ ਹੋ ਸਕਦੀ ਹੈ। ਗੋਰਕੀ ਦੇ ਜਿਸ ਨਿਬੰਧ ਦੇ ਉੱਤਰ ਵਿਚ ਲੈਨਿਨ ਦੇ ਪੱਤਰ ਦਾ ਹਵਾਲਾ ਆਹਲੂ-ਵਾਲੀਆ ਨੇ ਦਿੱਤਾ ਹੈ, ਉਸ ਨਿਬੰਧ ਵਿਚਲੀਆਂ ਕਈ ਗੱਲਾਂ ਨਾਲ ਲੈਨਿਨ ਸਹਿਮਤ ਨਹੀਂ ਸੀ। ਲੈਨਿਨ ਅਤੇ ਗੋਰਕੀ ਦਾ ਵਿਵਾਦ ਵਿਚਾਰਧਾਰਕ ਖੇਤਰ ਵਿਚ ਚਲਦਾ ਹੀ ਰਿਹਾ ਸੀ ਪਰੰਤੂ ਜਿੱਥੋਂ ਤਕ ਸਾਹਿਤਕਾਰੀ ਦਾ ਸਬੰਧ ਹੈ ਗੋਰਕੀ ਲੈਨਿਨ ਦੇ ਸਾਹਿਤਕ ਅਸੂਲਾਂ ਤੇ ਪੂਰਾ ਉੱਤਰਦਾ ਸੀ, ਇਸੇ ਲਈ ਲੈਨਿਨ ਗੋਰਕੀ ਦਾ ਪ੍ਰਸੰਸਕ ਸੀ।

ਲੈਨਿਨ ਨੇ ਸਾਹਿਤਕਾਰਾਂ ਅਤੇ ਕਲਾਕਾਰਾਂ ਦੁਆਰਾ ਅਪਣਾਏ ਗਏ ਦੂਸਰੇ ਦਰਸ਼ਣਾਂ ਪ੍ਰਤਿ ਉਦਾਰਵਾਦੀ ਦ੍ਰਿਸ਼ਟੀਕੋਣ ਰਖਿਆ ਜ਼ਰੂਰ ਸੀ ਪਰੰਤੂ ਇਸ ਉੱਤੇ ਇਕ ਸ਼ਰਤ ਲਾ ਦਿੱਤੀ ਸੀ ਕਿ ਕਿਸੇ ਦਰਸ਼ਣ ਵਿਚੋਂ ਅਪਣਾਈ ਗਈ ਕੋਈ ਵੀ ਗੱਲ 'ਪਰੋਲਤਾਰੀ ਪੱਖੀ' ਅਵੱਸ਼ ਹੋਵੇ। ਦੂਸਰੇ ਇਸ ਉਦਾਰਵਾਦੀ ਦ੍ਰਿਸ਼ਟੀਕੋਣ ਦਾ ਇਹ ਮਤਲਬ ਬਿਲਕੁਲ ਨਹੀਂ ਸੀ ਕਿ ਲੈਨਿਨ ਸਾਹਿਤਕਾਰਾਂ ਨੂੰ ਮਾਰਕਸਵਾਦੀ ਬਣਾਉਣ ਦੀ ਲੋੜ ਨਹੀਂ ਸਮਝਦਾ ਸੀ। ਸਗੋਂ ਲੈਨਿਨ ਅਤੇ ਉਸਦੇ ਸਹਕਰਮੀਆਂ ਨੇ ਅਜਿਹਾ ਉਦਾਰਵਾਦੀ ਦ੍ਰਿਸ਼ਟੀਕੋਣ ਇਕ ਨੀਤੀ ਵਜੋਂ ਅਪਣਾਇਆ ਸੀ। ਉਹ ਜਾਣਦੇ ਸਨ ਕਿ ਸਾਹਿਤਕਾਰ ਦੇ ਨਿਜ ਉੱਤੇ ਇਕ ਦਮ ਮਾਰਕਸਵਾਦੀ ਵਿਚਾਰਧਾਰਾ ਦਾ ਬੋਝ ਪਾਉਣ ਨਾਲ ਹੋ ਸਕਦਾ ਹੈ ਕਿ ਸਾਹਿਤਕਾਰ ਦੀ ਕਲਾ ਇਸ ਬੋਝ ਹੇਠਾਂ ਦਬਕੇ ਰਹਿ ਜਾਏ। ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਕੁਝ ਅਜੇਹੇ ਤਰੀਕੇ ਵਰਤੀਏ ਕਿ ਸਾਹਿਤਕਾਰਾਂ ਦਾ ਨਿਜ ਹੌਲੀ ਹੌਲੀ ਮਾਰਕਸਵਾਦ ਨਾਲ ਜੁੜਦਾ ਚਲਿਆ ਜਾਏ। ਇਸ ਸਬੰਧ ਵਿਚ 1925 ਵਿਚ ਬਾਲਸ਼ਵਿਕ ਪਾਰਟੀ ਦੁਆਰਾ ਅਪਣਾਈ ਗਈ 'ਸਾਹਿਤਕ ਨੀਤੀ' ਦਾ ਹਵਾਲਾ ਦੇਣਾ ਜ਼ਰੂਰੀ

ਬਣਦਾ ਹੈ। "ਸਾਹਿਤਿਕ ਖੇਤਰ ਵਿਚ ਪਾਰਟੀ ਦੀ ਨੀਤੀ" ਸਬੰਧੀ ਮਤੇ ਵਿਚ ਘੋਸ਼ਿਤ ਕੀਤਾ ਗਇਆ ਸੀ :—

"ਇਸ ਖੇਤਰ ਵਿਚ ਪਾਰਟੀ ਦੀ ਨੀਤੀ ਸਿਆਣਪ ਅਤੇ ਸਾਵਧਾਨੀ ਵਾਲੀ ਹੋਣੀ ਚਾਹੀਦੀ ਹੈ ਅਰਥਾਤ ਸਾਨੂੰ ਸਾਹਿਤਕਾਰਾਂ ਵਲ ਅਜੇਹੀ ਪਹੁੰਚ ਅਪਣਾਉਣੀ ਚਾਹੀਦੀ ਹੈ ਕਿ ਅਸੀਂ ਛੇਤੀ ਤੋਂ ਛੇਤੀ ਅਜੇਹੀਆਂ ਪਰਿਸਥਿਤੀਆਂ ਪੈਦਾ ਕਰ ਸਕੀਏ ਕਿ ਸਾਹਿਤਕਾਰ ਅਤੇ ਕਲਾਕਾਰ ਕਮਿਊਨਿਸਟ ਵਿਚਾਰਧਾਰਾ ਨੂੰ ਸ਼ੀਘਰ ਅਤਿ ਸ਼ੀਘਰ ਗ੍ਰਹਿਣ ਕਰ ਲੈਣ।"

ਇਸੇ ਤਰ੍ਹਾਂ ਦਾ ਵਿਚਾਰ ਹੀ, ਲੈਨਿਨ ਨੇ ਕਲਾਰਾ ਜ਼ੇਕਟਿਨ ਕੋਲ ਪ੍ਰਗਟ ਕੀਤਾ ਸੀ, "ਹਰੇਕ ਕਲਾਕਾਰ ਦਾ ਅਧਿਕਾਰ ਹੈ ਕਿ ਕਲਾ ਦਾ ਨਿਰਮਾਣ ਸੁਤੰਤਰਤਾ-ਪੂਰਵਕ ਕਰੇ ਪਰੰਤੂ..... ਯਾਦ ਰੱਖੋ ਕਿ ਅਸੀਂ ਕਮਿਊਨਿਸਟ ਹਾਂ, ਅਸੀਂ ਹੱਥ ਤੇ ਹੱਥ ਧਰਕੇ ਬੈਠ ਨਹੀਂ ਰਹਿ ਸਕਦੇ ਅਤੇ ਅਰਾਜਕਤਾ ਦੇ ਪ੍ਰਸਾਰ ਦੀ ਖੁਲ੍ਹ ਨਹੀਂ ਦੇ ਸਕਦੇ। ਜੇ ਅਜੇਹਾ ਹੁੰਦਾ ਹੈ ਤਾਂ ਅਸੀਂ ਕਲਾਤਮਕ ਪ੍ਰਕਿਰਿਆ ਦੀ ਅਵੱਸ਼ ਅਗਵਾਈ ਕਰਾਂਗੇ ਅਤੇ ਸਿੱਟੇ ਨਿਰਧਾਰਿਤ ਕਰਾਂਗੇ।"

ਸੋ ਲੈਨਿਨ ਦੀਆਂ ਨਜ਼ਰਾਂ ਵਿਚ ਗੋਰਕੀ ਦੀ ਮਹਾਨਤਾ ਇਸ ਕਰਕੇ ਸੀ ਕਿ ਉਹ ਪਰੋਲਤਾਰੀ ਕਲਾ ਦਾ ਪ੍ਰਤਿਨਿਧ ਸੀ। ਲੈਨਿਨ ਨੇ ਗੋਰਕੀ ਦੇ ਦਾਰਸ਼ਨਿਕ ਵਿਚਾਰਾਂ ਨਾਲ ਸਹਿਮਤ ਨਾ ਹੁੰਦਿਆਂ ਹੋਇਆਂ ਉਸਨੂੰ ਕਿਸੇ ਹੋਰ ਦਰਸ਼ਣ ਦਾ ਸਹਾਰਾ ਲੈਣ ਦੀ ਉਥੋਂ ਤਕ ਖੁਲ੍ਹ ਦਿੱਤੀ ਜਿਥੋਂ ਤਕ ਉਹ ਦਰਸ਼ਣ ਪਰੋਲਤਾਰੀ ਕਲਾ ਦੇ ਨਿਰਮਾਣ ਵਿਚ ਸਹਾਇਕ ਸਿਧ ਹੋ ਸਕਦਾ ਸੀ ਅਤੇ ਲੈਨਿਨ ਤਥਾ ਉਸਦੇ ਸਹਿਕਰਮੀਆਂ ਨੇ ਆਪਣੇ ਕੋਸ਼ਿਸ਼ ਜਾਰੀ ਰੱਖੀ ਕਿ ਮਾਰਕਸਵਾਦ ਕਲਾਕਾਰ ਦੀ ਕਲਾ ਦਾ ਅਟੁੱਟ ਅੰਗ ਬਣ ਸਕੇ।

— ——

ਰੁਮੇਸ਼ ਕੁੰਤਲ ਮੇਘ

# ਕਲਾ ਵਿਚ ਪਰਤੱਖੀਕਰਣ

ਪਰਤੱਖੀਕਰਣ—ਜੋ ਯਥਾਰਥਕਤਾ ਦੀ ਬੁਨਿਆਦ ਹੈ—ਸਦਾ ਹੀ ਦੋ ਪੱਖੀ ਹੈ। ਵਸਤੂਗਤ ਯਥਾਰਥ ਬੁੱਧ ਦੀ ਮੂਰਤੀ ਅਤੇ ਹਿਮਾਲਾ ਪ੍ਰਬਤ, ਰੰਗਾਂ ਦੇ ਧੱਬਿਆਂ ਜਾਂ ਨਦੀਆਂ ਤੇ ਘਾਟੀਆਂ ਵਾਂਗ ਜੜਿਆ ਹੋਇਆ ਨਹੀਂ ਹੈ। ਇਸਦੇ ਵਿਸ਼ਲੇਸ਼ਨ ਵਿਚ ਮਨੁੱਖੀ ਕ੍ਰਿਆ ਅਤੇ ਮਨੁੱਖੀ ਸੋਚ ਇਕ ਸ਼ਕਤੀ ਦੇ ਰੂਪ ਵਿਚ ਪ੍ਰਵਾਹਤ ਹੁੰਦੀ ਰਹਿੰਦੀ ਹੈ। ਵਸਤੂਗਤ ਯਥਾਰਥ ਹਰ ਇਤਿਹਾਸਕ ਕਾਲ ਵਿਚ, ਹਰ ਵਿਅਕਤੀ ਜਾਂ ਵਿਅਕਤੀ ਸਮੂਹ ਵਿਚ ਸ਼ਕਤੀ (Power) ਅਤੇ ਚਿੰਤਨ (Thinking) ਅਤੇ ਪਰਤੱਖੀਕਰਣ (Perception) ਦੇ ਰੂਪ ਵਿਚ ਪ੍ਰਵਰਤਤ ਹੋ ਹੋ ਕੇ ਨਿਰੰਤਰ ਚਲਦਾ ਹੈ। ਪਰਬਤ, ਘਾਟੀਆਂ, ਮੈਦਾਨ ਲੰਮੇ ਸਮੇਂ ਤਕ ਜੜ ਤੇ ਪ੍ਰੀਵਰਤਣ ਰਹਿਤ ਹਨ, ਪਰ ਪੱਥਰ ਦੀ ਮੂਰਤੀ ਦੀ ਪ੍ਰਸ਼ੰਸਾ, ਪ੍ਰਵਾਹਤ ਰੰਗਾਂ ਦੀ ਯੋਜਨਾ, ਭੂਗੋਲਿਕ ਪ੍ਰਕ੍ਰਿਤੀ ਚਿਤਰਨ ਗਤੀਮਾਨ ਹਨ।

ਇੰਦਰੀ ਬੋਧ ਤੋਂ ਬਿਨਾਂ ਯਥਾਰਥ ਵਿਚ ਦਿਮਾਗੀ ਕ੍ਰਿਆ ਵੀ ਚੱਲਦੀ ਹੈ। ਦਿਮਾਗੀ ਕ੍ਰਿਆ ਦੇ ਦੋ ਪ੍ਰਮੁੱਖ ਰੂਪ ਹਨ—

1. ਉਹ ਵਾਤਾਵਰਣ ਵਿਸ਼ੇਸ਼ ਵਿਚੋਂ ਭੇਦ ਦੱਸਦੀ ਤੇ ਚੁਣਦੀ ਹੈ।

2. ਉਹ ਆਪਣੀ ਸੀਮਾਂ ਤੋਂ ਪਰਾਂਹ ਵੀ ਤੁਰਦੀ ਹੈ ਤੇ ਉਸ ਵਿਚ ਵਾਧਾ ਵੀ ਕਰਦੀ ਹੈ।

ਉਦਾਹਰਣ ਵਜੋਂ ਪੀਲੂ ਦੇ ਕਿੱਸੇ ਵਿਚ ਮਿਰਜ਼ੇ ਦੀ ਬੱਕੀ ਨੂੰ ਲਉ। ਉਸ ਦੀ ਸੰਪੂਰਨਤਾ 'ਸ' ਹੈ। ਇਹ 'ਸ' ਪੀਲੂ ਨੂੰ, ਪੀਲੂ ਦੇ ਕਿੱਸੇ ਦੇ ਪਾਠਕਾਂ ਨੂੰ, ਇਕ ਜੀਵ ਵਿਗਿਆਨੀ ਨੂੰ, ਇਕ ਚਿੱਤਰਕਾਰ ਨੂੰ ਵੱਖ ਵੱਖ ਪ੍ਰਤੀਤ ਹੋਵੇਗੀ ਜਿਨ੍ਹਾਂ ਨੂੰ 1–ਸ, 2–ਸ, 3–ਸ, 4–ਸ ਅਤੇ 5-ਸ ਦਆਰਾ ਪ੍ਰਗਟ ਕੀਤਾ ਜਾਏ। ਹਰ ਵਿਅਕਤੀ ਆਪਣੀਆਂ ਪ੍ਰਵਿਰਤੀਆਂ ਅਨੁਸਾਰ 'ਸ' ਵਿਚੋਂ ਭੇਦ ਦੱਸਦਾ ਹੈ ਤੇ ਦੂਜੇ ਗੁਣਾਂ ਦੇ ਟਾਕਰੇ ਕਿਸੇ ਖਾਸ ਗੁਣ (1-ਸ) ਦੀ ਚੋਣ ਕਰਦਾ ਹੈ। ਕਿਉਂਕਿ 1–ਸ+2–ਸ+3–ਸ+4–ਸ+5–ਸ+...=ਸ

ਭਾਵ ਇਹ ਕਿ ਇਕ ਵਿਅਕਤੀ ਸੰਪੂਰਨ 'ਸ' ਦੇ ਇਕ ਭਾਗ ਦਾ ਪ੍ਰਤੱਖੀਕਰਣ ਕਰਦਾ ਹੈ। ਬੱਕੀ (ਭੌਤਕ ਅਤੇ ਜੀਵ ਵਸਤੂ) ਦੀ ਸੰਪੂਰਨਤਾ ਲਈ ਕਿਸੇ ਹੋਰ ਦ੍ਰਿਸ਼ਟੀ–ਦਰਸ਼ਣ ਦੀ ਲੋੜ ਹੈ। ਇਸ ਲਈ ਅਸੀਂ ਯਥਾਰਥ ਦਾ ਪੂਰੀ ਤਰ੍ਹਾਂ ਇੰਦਰੀ-ਬੋਧ ਕਦੇ ਨਹੀਂ ਕਰਦੇ, ਅਸੀਂ ਸਦਾ ਉਸ ਦੇ ਕਿਸੇ ਚੁਣੇ ਹੋਏ ਭਾਗ ਦੇ ਸਿੱਧੇ ਸੰਪਰਕ ਵਿਚ ਰਹਿੰਦੇ ਹਾਂ। ਸੰਪੂਰਨ ਯਥਾਰਥ (ਇਥੇ 'ਸ') ਪ੍ਰਤੱਖੀਕਰਣ ਦੀ ਕ੍ਰਿਆ ਤੋਂ ਸੁਤੰਤਰ ਹੋਂਦ ਰਖਦਾ ਹੈ ਪਰ 1-ਸ,2-ਸ,

3–ਸ ਆਦਿ ਉਸ ਦੇ ਛੋਟੇ ਅੰਗ ਹਨ । ਇਸ ਤਰ੍ਹਾਂ ਸਾਡੀ ਚੋਣ ਪ੍ਰਤੱਖਕ ਦੀਆਂ ਰੁਚੀਆਂ ਉਪਰ ਅਧਾਰਤ ਹੈ ।

ਇਸ ਪ੍ਰਤੱਖੀਕਰਣ ਦੀ ਕ੍ਰਿਆ ਵਿਚ ਦਿਤੇ ਹਏ ਗਿਣਤੀ ਦੇ ਅੰਗਾਂ (1–ਸ, 2–ਸ) ਆਦਿ ਤੋਂ ਵੀ ਪਰੇ ਸਾਡਾ ਦਿਮਾਗ ਯਾਤਰਾ ਕਰਦਾ ਹੈ । ਕਿਤੇ ਵੀ ਲਾਖੇ ਰੰਗ ਜਾਂ ਚਾਰ ਟਪਦੇ ਪੈਰਾਂ ਵਾਲੇ ਤੇਜ਼ ਤਰਾਟ ਪਸ਼ੂ ਨੂੰ ਵੇਖਕੇ ਅਸੀਂ ਬੱਕੀ ਦੀ ਕਲਪਨਾ ਕਰ ਸਕਦੇ ਹਾਂ, ਪਸ਼ੂ ਪਾਲਣਾ ਸ਼ਰਧਾ ਦੇ ਅਧਾਰ ਉਤੇ ਅਸੀਂ ਕਬਾਇਲੀ ਸੰਸਕ੍ਰਿਤੀ ਦੀ ਦਸ਼ਾ ਦਾ ਵੀ ਅਨੁਮਾਨ ਲਾ ਸਕਦੇ ਹਾਂ । ਬੱਕੀ ਦੇ ਵਰਣਣ ਦੇ ਅਧਾਰ ਤੇ ਪੀਲੂ ਦੇ ਵਰਨਣ ਅਤੇ ਸੰਹਜ ਦਾ ਵੀ ਅੰਦਾਜ਼ਾ ਲਾ ਸਕਦੇ ਹਾਂ । ਇਸ ਪਰੇ ਦੀ ਯਾਤਰਾ ਵਿਚ ਕਈ ਵਾਰ ਦਿਮਾਗ ਗਲਤ ਪ੍ਰਤੱਖੀਕਰਣ ਭੀ ਕਰ ਸਕਦਾ ਹੈ । ਭਾਵ ਭਰਾਂਤੀ ਪ੍ਰਤਖੀਕਰਣ ਵੀ ਹੁੰਦਾ ਹੈ । ਵਸਤੂਗਤ ਯਥਾਰਥ ਸਹੀ ਵੀ ਹੋ ਸਕਦਾ ਹੈ ਗਲਤ ਵੀ, ਸੰਕਰੀਨ ਵੀ ਹੋ ਸਕਦਾ ਹੈ ਵਿਆਪਕ ਵੀ । ਪ੍ਰਤੱਖਕ ਪ੍ਰਗਤਿਸ਼ੀਲ ਵੀ ਹੋ ਸਕਦੇ ਹਨ ਤੇ ਪ੍ਰਤਿਗਾਮੀ ਵੀ ਮਾਨਵਤਾਵਾਦੀ ਵੀ ਹੋ ਸਕਦੇ ਹਨ ਤੇ ਲੋਕ ਦੋਖੀ ਵੀ, ਲੜਾਕੂ ਵੀ ਹੋ ਸਕਦੇ ਹਨ ਅਤੇ ਪਲਾਇਨਵਾਦੀ ਵੀ । ਵਸਤੂਗਤ ਯਥਾਰਥ ਇੰਦਰੀ ਅਨੁਭਵ ਅਤੇ ਵਸਤੂਆਂ ਪ੍ਰਤੀ ਇਕ ਦ੍ਰਿਸ਼ਟੀ ਹੀ ਨਹੀਂ ਦ੍ਰਿਸ਼ਟੀਕੋਣ ਵੀ ਪੇਸ਼ ਕਰਦਾ ਹੈ । ਯਥਾਰਥਵਾਦ ਯਥਾਰਥ ਦਾ ਇਨ ਬਿਨ ਚਿਤਰਨ ਨਹੀਂ ਹੈ । ਇਹ ਕਲਾ ਦਾ ਇਕ ਝੁਕਾਓ (Trend) ਹੈ ਜੋ ਚ੍ਰਿਤਰ ਸਥਾਪਨ ਤੇ ਵਾਤਾਵਰਨ ਚਿਤਰਨ ਦਾ ਸਾਪੇਖ ਵਰਨਣ ਕਰਦਾ ਹੈ । ਇਹ ਯਥਾਰਥ ਨੂੰ ਪੇਸ਼ ਕਰਨ ਦੇ ਨਾਲ ਨਾਲ ਅਨੁਭਵ ਕਰਨ ਵਾਲੇ ਵਰਨਣ ਕਰਤਾ ਦੇ ਦਿਮਾਗ ਨੂੰ ਵੀ ਰੂਪਮਾਨ ਕਰਦਾ ਹੈ । ਇਹ ਅਜਿਹੀ ਮਾਨਵੀ ਕ੍ਰਿਆ ਹੈ ਜਿਸ ਦੇ ਅੰਦਰ ਮਨੁੱਖ ਦੁਆਰਾ ਆਪਣੀ ਸੁਅਰਗੀ ਹੋਂਦ ਦਾ ਸੁਅਰਗੀ ਢੰਗ ਨਾਲ ਗ੍ਰਹਿਣ ਹੈ । ਸੰਪੂਰਨ ਮਨੁੱਖ ਦੀ ਧਾਰਨਾ ਵਸਤੂਗਤ ਯਥਾਰਥ ਨੂੰ ਸਮੂਹਕ ਪ੍ਰਤਖੀਕਰਣ ਨਾਲ ਜੋੜ ਦਿੰਦੀ ਹੈ ਅਤੇ ਉਸ ਨੂੰ ਝੁਕਾਉ ਪ੍ਰਧਾਨ ਬਣਾ ਦਿੰਦੀ ਹੈ । ਇਸ ਤਰ੍ਹਾਂ ਯਥਾਰਥਵਾਦ-ਮਾਰਕਸੀ ਵਸਤੂਗਤ ਸਮਾਜਵਾਦੀ ਯਥਾਰਥਵਾਦ-ਸਮਾਜ ਅਤੇ ਜੀਵਨ ਦਾ ਵੀ ਪ੍ਰਤਖੀਕਰਣ ਕਰਦਾ ਹੈ । ਇਹ ਪ੍ਰਾਪਤ ਪਲ ਨੂੰ ਇਤਿਹਾਸਕ 'ਪੂਰਨ' ਦੇ ਨਾਲ ਸਬੰਧਤ ਕਰਕੇ ਹੀਗਲ ਦੇ ਪੂਰਨ ਨੂੰ ਨਵੀਆਂ Dimensions ਦਿੰਦਾ ਹੈ । ਇਹ ਇਤਿਹਾਸਕ 'ਪੂਰਨ' ਨੂੰ ਗ੍ਰਹਿਣ ਕਰਨ ਨਾਲ ਸੱਚ ਪ੍ਰਤੀ ਪ੍ਰਕਿਰਤੀਵਾਦੀ ਦ੍ਰਿਸ਼ਟੀ ਦੀ ਬਜਾਏ ਇਤਿਹਾਸਕ ਦ੍ਰਿਸ਼ਟੀ ਨੂੰ ਗ੍ਰਹਿਣ ਕਰਦਾ ਹੈ ਤੇ ਉਸ ਨੂੰ ਭੂਤ ਅਤੇ ਭਵਿਖ ਦੇ ਪਰਸੰਗ ਵਿਚ ਪਰਖਦਾ ਹੈ । ਇਹ ਯਥਾਰਥਕਤਾ ਨੂੰ ਛਿਨਭੰਗਰਤਾ ਅਤੇ ਨਿਗੂਣੀ ਵਸਤੂਗਤ ਹੋਂਦ ਚੋਂ ਕੱਢਕੇ ਇਤਿਹਾਸਕ ਪ੍ਰਵਾਹ ਦੇ ਗਿਆਨ ਵਿਚ ਸੁੱਟਦਾ ਹੈ । ਸੱਚ ਕਦੇ ਵੀ ਨਿਰਪੱਖ ਸੱਚ ਨਹੀਂ ਹੋ ਸਕਦਾ । ਵਿਸ਼ੇਸ਼ ਤੌਰ ਤੇ ਸ਼ਰੇਣਕ ਸਮਾਜ ਵਿਚ ਤਾਂ ਇਹ ਹੋਰ ਵੀ ਜਟਿਲ ਅਤੇ ਸਤਹੀ ਹੋ ਜਾਂਦਾ ਹੈ । ਸਮਾਜਵਾਦੀ ਯਥਾਰਥ ਇਤਿਹਾਸਕ ਦ੍ਰਿਸ਼ਟੀ ਨਾਲ ਪੂਰਨ ਸੱਚ ਦਾ ਪ੍ਰਦਰਸ਼ਣ ਕਰਦਾ ਹੈ ਤੇ ਝੂਠ ਨੂੰ ਉਘੇੜਦਾ ਹੈ ਅਰਥਾਤ ਇਹ ਸੱਚ ਨੂੰ ਅਚੱਲ ਜਾਂ ਤਟਸਥ ਨਾ ਮੰਨਕੇ ਇਤਿਹਾਸਕ ਪ੍ਰਵਾਹ ਵਿਚ ਗਤੀਮਾਨ ਮੰਨਦਾ ਹੈ ।

ਮਿਰਜ਼ੇ ਦੀ ਬੱਕੀ ਦੇ ਉਦਾਹਰਣ ਦੇ ਸਿਟਿਆਂ ਨੂੰ ਅਸੀਂ ਫਿਰ ਦੁਹਰਾਉਂਦੇ ਹਾਂ—

(1) ਅਸੀਂ ਯਥਾਰਥ ਦਾ ਪੂਰੀ ਤਰ੍ਹਾਂ ਅਨੁਭਵ ਕਦੇ ਨਹੀਂ ਕਰਦੇ । ਅਸੀਂ ਪੂਰਨ ਨਾਲੋਂ ਭੇਦ ਕਰਕੇ ਕਿਸੇ ਭਾਗ ਨੂੰ ਹੀ ਚੁਣਦੇ ਹਾਂ । (2) ਸਾਡੀ ਚੋਣ ਪ੍ਰਤੱਖਕ ਦੀਆਂ ਰੁਚੀਆਂ ਉਪਰ ਵੀ

ਨਿਰਭਰ ਹੈ। (3) ਸਾਰੇ ਪ੍ਰਤੱਖੀਕਰਣ ਨਿਰਣੇ ਦੇ ਨਾਲ ਜੁੜੇ ਹੁੰਦੇ ਹਨ। ਇਸ ਦਾ ਤਾਤਪਰ ਇਹ ਹੋਇਆ ਕਿ ਪ੍ਰਤੱਖਕ ਚਾਹੇ ਕਲਾਕਾਰ ਹੋਵੇ ਚਾਹੇ ਸਾਧਾਰਣ ਜੀਵ-ਇਕ ਤੋਂ ਅਨੇਕ ਹੋ ਸਕਦਾ ਹੈ। ਉਹ ਇਕ ਸੰਮੂਹ ਵਿਚੋਂ ਇਕ ਵਰਗ ਵੀ ਹੋ ਸਕਦਾ ਹੈ ਕਿਉਂਕਿ ਉਹ ਸਮੂਹਕ ਭਾਵਨਾ ਤੇ ਸ਼੍ਰੇਣਕ ਰੁਚੀਆਂ ਦਾ ਵੀ ਧਾਰਨੀ ਹੁੰਦਾ ਹੈ। ਇਸ ਤੋਂ ਬਿਨਾਂ ਉਹ ਪੂਰਨ ਦੇ-ਜੋ ਕਲਾ ਵਿਚ ਵਸਤੂ ਵਾਤਾਵਰਨ, ਜੀਵਨ, ਸਮਾਜ, ਚਿੰਤਨ ਸਭ ਨੂੰ ਰਲਾ ਲੈਂਦਾ ਹੈ-ਕਈ ਪੱਖਾਂ ਦਾ ਪ੍ਰਤਖੀ ਕਰਣ ਕਰ ਸਕਦਾ ਹੈ ਜੇ ਕਰ ਇਕ ਸਮੂਹ ਅਰਥਾਤ ਵਰਗ ਵਿਚੋਂ ਹੋਵੇ। ਜੇ ਉਹ ਸ਼੍ਰੇਣਿਕ ਦ੍ਰਿਸ਼ਟੀ ਨਾਲ ਜਾਣੇ ਅਣਜਾਣੇ ਬਝਿਆ ਹੈ ਅਤੇ ਦਰਸ਼ਣ ਦੀ ਇਕ ਵਿਚਾਰਧਾਰਾ ਤੋਂ ਪ੍ਰਤੱਖੀਕਰਣ ਕਰਦਾ ਹੈ ਤਾਂ ਉਸਦਾ ਸੱਚ ਦਾ ਗਿਆਨ ਸ਼੍ਰੇਣਿਕ ਦ੍ਰਿਸ਼ਟੀ, ਇਤਿਹਾਸ ਤੇ ਵਿਚਾਰਧਾਰਾ ਦੀ ਦ੍ਰਿਸ਼ਟੀ ਤੋਂ ਨਿਯੰਤਰਤ ਹੋਵੇਗਾ। ਜੇ ਮਾਰਕਸਵਾਦੀ ਵਿਚਾਰਧਾਰਾ ਸੌਂਦਰਜ ਅਨੁਭੂਤੀ ਅਤੇ ਇੰਦਰੀ ਅਨੁਭੂਤੀ ਵਿਚ ਸੁੰਦਰਤਾ ਨੂੰ ਦਰਸ਼ਣ, ਧਰਮ, ਰਾਜਨੀਤੀ, ਨੈਤਿਕਤਾ, ਵਿਧੀ, ਇਤਿਹਾਸਕ ਵਿਕਾਸ ਦੇ ਸਿਧਾਂਤਾਂ ਆਦਿ ਨਾਲ ਜੋੜਦੀ ਹੈ ਤਾਂ ਨਿਰਸੰਦੇਹ ਇਸ ਵਰਗ ਨਾਲ ਜੀਣ ਚੱਲਣ ਵਾਲਾ ਕਲਾਕਾਰ ਸੰਪੂਰਨ ਵਸਤੂ 'ਸ' ਨੂੰ ਸਭ ਤੋਂ ਵਧ ਜਾਣੇਗਾ। ਜੇ ਉਹ ਉਸਨੂੰ ਪੂਰਨ ਤੌਰ ਤੇ ਨਾ ਵੀ ਜਾਣ ਸਕੇ ਤਾਂ ਘੱਟੋ ਘੱਟ ਉਸਨੂੰ ਗਲਤ ਰੂਪ ਵਿਚ ਨਹੀਂ ਜਾਣੇਗਾ, ਜਾਂ ਜਿੰਨਾ ਵੀ ਜਾਣੇਗਾ ਚੁਣਵੇਂ ਰੂਪ ਵਿਚ ਜਾਣੇਗਾ। ਜੇ ਉਹ ਇਤਿਹਾਸਕ ਪਰਵਾਹ ਦੇ ਰੰਗ ਵਿਚ ਰੰਗਕੇ ਯਥਾਰਥ ਨੂੰ ਭੂਤ ਤੇ ਭਵਿਖ ਦੇ ਪਰਸੰਗ ਵਿਚ ਵੀ ਪਰਖਦਾ ਹੈ ਤਾਂ ਉਹ ਦੋਨਾਂ ਵਿਚ 'ਵਸਤੂ' ਦੀ ਗੈਰਮੌਜੂਦਗੀ ਵਿਚ ਹੀ ਪਰਤੱਖੀਕਰਣ ਕਰਦਾ ਹੈ। ਇਹ ਕਲਾਤਮਕ ਯਥਾਰਥ ਨੂੰ ਬਹੁਤ ਵੱਡੀ ਦੇਣ ਹੈ। ਯਥਾਰਥਕਤਾ ਦੀ ਕਲਾਤਮਕ ਪ੍ਰਕਿਤੀ ਇਸੇ ਨੁਕਤੇ ਉਪਰ ਯਥਾਰਥ ਦੀ ਵਸਤੂਗਤ ਪ੍ਰਕ੍ਰਿਤੀ ਨਾਲੋਂ ਬਹੁਤ ਵਿਆਪਕ ਤੇ ਬਹੁਤ ਖੋਜ ਯੋਗ ਹੋ ਜਾਂਦੀ ਹੈ। ਕਲਾ ਵਿਚ ਵਿਸਤ੍ਰਿਤ ਵਿਵਰਣ (details) ਪ੍ਰਤਿਰੂਪ ਚ੍ਰਿਤਰ (Typical circumstances) ਨੂੰ ਚੁਣਕੇ ਹੀ ਅਸੀਂ ਯਥਾਰਥ ਦੇ ਸਾਰਥਕ ਪਹਿਲੂਆਂ ਦਾ ਰਸ ਮਾਣ ਸਕਦੇ ਹਾਂ। ਇਹ ਪ੍ਰਤਿਰੂਪਤਾ (Typicalness) ਇਕ ਬੰਨੇ ਤਾਂ ਕਲਾ ਨੂੰ ਛੋਟੇ ਕਲਾਕਾਰਾਂ ਦੀ ਕਚਿਆਈ ਤੋਂ ਬਚਾਉਂਦੀ ਹੈ, ਦੂਸਰੇ ਬੰਨੇ ਪ੍ਰਤੱਖੀਕਰਣ ਦੀਆਂ ਅਦਿਸ ਚੀਜ਼ਾਂ ਨੂੰ ਚੁਣਦੀ ਹੈ, ਤੀਜੇ ਬੰਨੇ ਕਲਾ ਦੇ ਇਤਿਹਾਸਕ ਪ੍ਰਵਾਹ ਦੀ ਖੋਜ ਕਰਦੀ ਹੈ, ਚੌਥੇ ਬੰਨੇ ਸਮਾਜ ਦੇ ਬਦਲਦੇ ਸਰੂਪ ਨੂੰ ਆਂਕਦੀ ਹੈ, ਪੰਜਵੇਂ ਬੰਨੇ ਬਿਖਰੇ ਹੋਏ ਖੰਡ ਖੰਡ ਯਥਾਰਥ ਨੂੰ ਜੋੜਕੇ 'ਪੂਰਨ' ਦੀ ਛਾਣਬੀਣ ਕਰ ਲੈਂਦੀ ਹੈ ਅਤੇ ਅੰਤ ਵਿਚ ਅਨੁਭਵ ਦੇ ਨਾਲ ਨਾਲ ਗਿਆਨ ਮੀਮਾਂਸਾ ਦਾ ਸਹਾਰਾ ਵੀ ਲੈਂਦੀ ਹੈ। ਅਪਰੈਲ 1888 ਵਿਚ ਮਾਰਗਰੇਟ ਹਾਰਕਨੇਸ ਨੂੰ ਖਤ ਲਿਖਦਿਆਂ ਹੋਇਆਂ ਐਂਗਲਜ਼ ਨੇ ਯਥਾਰਥਕਤਾ ਦਾ ਸੂਤਰ ਸਥਾਪਨ ਕੀਤਾ ਸੀ : "ਮੇਰੀ ਸਮਝ ਵਿਚ ਯਥਾਰਥਵਾਦ ਵਿਸਥਾਰ ਦੇ ਸੱਚਾਂ ਤੋਂ ਬਿਨਾਂ ਪ੍ਰਤਿਰੂਪ ਚ੍ਰਿਤਰਾਂ ਦੀ ਸਚਾਈ ਭਰਪੂਰ ਪੁਨਰ ਕ੍ਰਿਤੀ ਸੂਚਤ ਕਰਦਾ ਹੈ।" ਇਸ ਦਾ ਵਿਸਥਾਰ ਇਉਂ ਹੋਵੇਗਾ :—

ੳ. ਵਿਸਥਾਰ ਦੇ ਸੱਚ (Truth of details) ਬਨਾਉਟੀ ਵਿਵਰਣਾਂ ਦੁਆਰਾ ਸੱਚ ਨੂੰ ਨਾ ਢਕਣਾ, ਨਾ ਲੁਕੋਣਾ, ਫਜ਼ੂਲ ਦੇ ਵਿਵਰਣਾਂ ਦਾ ਤਿਆਗ, ਵਿਸਤ੍ਰਿਤ ਵਿਵਰਣਾਂ ਵਿਚੋਂ ਇਕ ਇਤਿਹਾਸਕ ਪੂਰਨ ਉਸੇ ਤਰ੍ਹਾਂ ਲੱਭ ਲੈਣਾ ਜਿਵੇਂ ਭਿੰਨ ਭਿੰਨ ਦਰਖਤਾਂ ਦੇ ਸੰਯੋਗ ਨਾਲ ਸੰਘਣੇ ਜੰਗਲ ਨੂੰ ਜਾਣ ਲੈਣਾ।

ਅ. ਪ੍ਰਤਿਰੂਪ ਚ੍ਰਿਤਰਾਂ ਦੀ ਸਚਾਈ ਭਰਪੂਰ ਪੁਨਰ ਕ੍ਰਿਤੀ (Truthful reproduction of typical characters)—ਕ੍ਰਿਤੀ ਨਹੀਂ ਪੁਨਰ ਕ੍ਰਿਤੀ ਅਥਵਾ ਇਸ ਕ੍ਰਿਤੀ ਵਿਚ ਉਵੇਂ ਕਿਵੇਂ ਪ੍ਰਤੱਖੀਕਰਣ ਨਹੀਂ ਕਲਾਕਾਰ ਦੀ ਨਿਜੀ ਜੀਵਨ ਦ੍ਰਿਸ਼ਟੀ ਅਤੇ ਸਮਾਜਕ ਚੇਤਨਾ ਦੀ ਵੀ ਦੁਅੰਦਾਤਮਕ ਪ੍ਰਾਪਤੀ ਹੋਵੇ।

ੲ. ਸਚਾਈ ਮਰਪੂਰ ਹੋਵੇ—ਅਰਥਾਤ ਸ਼ਿਵ ਤੇ ਸੁੰਦਰ ਵੀ ਹੋਵੇ ਪਰ ਘਟਨਾ ਜਾਂ ਪਾਤਰ ਚਿਤਰਨ ਸਚਾਈ ਪੂਰਨ ਹੋਵੇ।

ਸ. ਪ੍ਰਤਿਰੂਪ ਚ੍ਰਿੱਤਰ—ਉਹ ਚਿੱਤਰ ਜੋ ਅਪਵਾਦ ਨ, ਹੋਣ, ਅਤਿਮਾਨਵ ਨਾ ਹੋਣ, ਇਕਾਂਤਕ ਵਿਅਕਤੀ ਨਾ ਹੋਣ ਸਗੋਂ ਅਜਿਹੇ ਹੋਣ ਜੋ ਇਕ ਸਮੂਹ ਦਾ ਪ੍ਰਤੀਕ ਜਾਂ ਜੋ ਆਪਣਾ ਹੀ ਨਹੀਂ ਸਮਾਜ ਦੇ ਕਿਸੇ ਸਬੰਧ, ਘਟਨਾ, ਜੀਵਨ ਦ੍ਰਿਸ਼ਟੀ ਜਾਂ ਚੇਤਨਾ ਦੇ ਵਾਹਕ ਹੋਣ।

ਹ. ਪ੍ਰਤਿਰੂਪ ਪ੍ਰਸਥਿਤੀਆਂ—ਇਹ ਪ੍ਰਸਥਿਤੀਆਂ ਵੀ ਅਜਿਹੀਆਂ ਚੁਣੀਆਂ ਹੋਈਆਂ ਹੋਣ ਜੋ ਅਵੱਸ਼ਕ ਤੱਤਾਂ ਨੂੰ ਸੰਵਾਰ ਛਾਂਟਕੇ ਪ੍ਰੀਵਰਤਣ ਕ੍ਰਮ ਨੂੰ ਵੇਖ ਸਕਣ।

ਮੁਕਦੀ ਗੱਲ ਇਹ ਕਿ ਯਥਾਰਥ ਵਸਤੂਗਤ ਸੱਚ ਨੂੰ ਪ੍ਰਗਟ ਕਰਨ ਦੇ ਨਾਲ ਨਾਲ ਇਤਿਹਾਸਕ ਪ੍ਰਵਾਹ ਤੇ ਸਮਾਜਕ ਸਬੰਧਾਂ ਨੂੰ ਵੀ ਸਪਸ਼ਟ ਕਰਦਾ ਹੈ। ਇਸ ਯਥਾਰਥ ਦਾ ਸੱਚ ਤੱਟ ਸੱਥ ਨਾ ਹੋਕੇ, ਪੱਖਪਾਤੀ ਹੈ ਜੋ ਪ੍ਰਗਤੀ ਦਾ ਸਮਰਥਣ, ਵਾਹਣ ਤੇ ਨਿਰਮਾਣ ਕਰਦਾ ਹੈ।

ਯਥਾਰਥ ਦੀ ਵਰਨਣ ਵਿਧੀ ਬਾਰੇ ਮਾਰਕਸ ਦਾ ਨਿਮਨ ਲਿਖਤ ਸੂਤਰ ਐਂਗਲਜ਼ ਦੇ ਸੂਤਰ ਦਾ ਉਪ ਸਿਧਾਂਤ ਹੋ ਸਕਦਾ ਹੈ। ਫਰਵਰੀ 1848 ਨੂੰ ਫ੍ਰਾਂਸੀਸੀ ਕ੍ਰਾਂਤੀ ਨਾਲ ਸਬੰਧਤ ਦੋ ਪੁਸਤਕਾਂ ਦੀ ਆਲੋਚਨਾ ਵਿਚ ਮਨੁੱਖਾਂ ਅਤੇ ਘਟਨਾਵਾਂ ਦੇ ਸਚਾਈ ਭਰਪੂਰ ਚਿਤਰਨ ਨੂੰ ਮਾਰਕਸ ਨੇ ਸਪਸ਼ਟ ਕੀਤਾ ਕਿ 'ਯਥਾਰਥ ਵਿਚ ਰਾਫੇਲਵਾਦੀ ਸੌਂਦਰਯ ਦ੍ਰਿਸ਼ਟੀ ਨੂੰ ਤਿਆਗਿਆ ਤੇ ਰੇਮਬਰਾਂਵਾਦੀ ਸੌਂਦਰਯ ਦ੍ਰਿਸ਼ਟੀ ਨੂੰ ਗ੍ਰਹਿਣ ਕੀਤਾ ਜਾਵੇ।'

[ਰਾਫੇਲ (Raphael—1483—1520 ਈਸਵੀ) ਉਸ ਅਤਾਲਵੀ ਪੁਨਰਜਾਗ੍ਰਤੀ ਦਾ ਸਰਬ ਸ੍ਰੇਸ਼ਟ ਚਿੱਤਰਕਾਰ ਸੀ ਜਿਸਦੀ ਪ੍ਰਸ਼ੰਸਾ ਮਾਰਕਸ ਐਂਗਲਜ਼ ਨੇ ਕੀਤੀ ਹੈ। ਉਸਦੇ ਨਾਰੀ ਚਿਤਰਾਂ ਵਿਚ ਸੁੰਦਰਤਾ ਤੇ ਸਲੋਨਾਪਨ ਭਰਪੂਰ ਮਾਤਰਾ ਵਿਚ ਮਿਲਦਾ ਹੈ, ਇਹਨਾਂ ਵਿਚ ਸਿਸਟਾਈਨ ਮੈਡੋਨਾਂ ਪ੍ਰਮੁੱਖ ਹੈ। ਪੁਰਖ ਚਿਤਰਾਂ ਵਿਚ ਮਾਈਕਲ ਐਂਜਿਲੋ ਤੋਂ ਪ੍ਰਭਾਵਤ ਹੋਕੇ ਵੀ ਉਹ ਵਿਦਰੋਹੀ ਦ੍ਰਿਸ਼ਟੀ ਨਹੀਂ ਗ੍ਰਹਿਣ ਕਰ ਸਕਿਆ। ਪੋਪ ਦੀ ਉਪਮਾ ਵਿਚ ਬਣਾਏ ਗਏ ਉਸਦੇ ਕੰਧ ਚਿਤਰਾਂ ਵਿਚ ਸ਼ਾਹੀ ਸ਼ਾਨ ਸ਼ੌਕਤ, ਸਾਮੰਤੀ ਰੂਪ ਰੰਗ ਅਤੇ ਅੰਲਕ੍ਰਿਤੀ ਬਹੁਤ ਮਿਲਦੀ ਹੈ.........

ਰੇਮਬਰਾਂ ਵਾਨਰਿਨ (Rembrandt: 1806—1869) ਮਹਾਨ ਡੈਨਿਸ਼ ਚਿੱਤਰਕਾਰ ਸੀ ਜਿਸਨੇ ਰਾਸ਼ਟਰੀ ਪ੍ਰੰਪਰਾ ਨੂੰ ਸਿਖਰ ਤਕ ਪੁਚਾਇਆ। ਉਸਦੇ ਚਿਤਰਾਂ ਵਿਚ ਭਾਵਨਾਵਾਂ ਦੀ ਡੂੰਘਾਈ, ਉਚਤਮ ਸਾਦਗੀ ਤੇ ਸਚਾਈ ਭਰੀ ਆਤਮਾ ਦੇ ਦਰਸ਼ਨ ਹੁੰਦੇ ਹਨ। ਮਨੁੱਖ ਦੀ ਬਹੁਰੰਗੀ ਦੁਨੀਆਂ ਨੂੰ ਪ੍ਰਗਟਾਉਣ ਵਿਚ ਉਹ ਚਿੱਤਰਕਲਾ ਦਾ ਸ਼ੈਕਸਪੀਅਰ ਮੰਨਿਆ ਜਾਂਦਾ ਹੈ। ਡਾਇਨੇ, ਅਵਾਰਾ ਬੇਟੇ ਦੀ ਵਾਪਸੀ, ਵਿਭਚਾਰ ਵਿਚ ਫੜੀ ਹੋਈ ਔਰਤ, ਆਦਿ ਚਿੱਤਰਾਂ ਵਿਚ ਮਹਿਜ਼ ਲਾਈਟ ਤੇ ਸ਼ੇਡ ਦੇ ਮਾਧਿਅਮ ਦੁਆਰਾ ਉਹਨਾਂ ਦੇ ਮਹਾਂ ਕਾਵਿਆਤਮਕ ਗੁਣਾਂ ਦਾ ਪ੍ਰਗਟਾ ਕੀਤਾ ਹੈ।]

ਅਥਵਾ ਰਾਫੇਲਵਾਦੀ ਸੌਂਦਰਯ ਦ੍ਰਿਸ਼ਟੀ ਵਿਚ ਸਾਰੀ ਚਿਤਰਾਤਮਕ ਸਚਾਈਗਾਇਬ ਹੋ ਜਾਂਦੀ ਹੈ, ਕਿਉਂਕਿ ਉਸ ਵਿਚ ਸ਼ਾਨ ਸ਼ੌਕਤ ਤੇ ਬੇ-ਲੋੜਾਪਨ—ਜਿਵੇਂ ਸਾਮੰਤ ਨਰ-ਨਾਰੀਆਂ ਦੇ ਸਿਰਾਂ ਤੇ ਪਰਵਾਰ ਆਦਿ—ਹੁੰਦਾ ਹੈ ਜੋ ਵਾਸਤਵਿਕ ਰੂਪ ਨੂੰ ਲਗ ਪਗ ਗੁੰਮ ਕਰ ਦਿੰਦਾ ਹੈ।

ਪਰ ਚਮਕੀਲੇ ਰੇਮਬਰਾਂਵਾਦੀ ਰੰਗਾਂ ਵਿਚ ਘਟਨਾਵਾਂ ਤੇ ਘਟਨਾ ਪੂਰਨ ਲੋਕਾਂ ਦਾ ਚਿਤਰਨ ਅੰਤਮ ਤੌਰ ਤੇ ਬੇ-ਲੋੜੀਆਂ ਅਲਕ੍ਰਿਤੀਆਂ ਨੂੰ ਤਿਆਗਕੇ ਭਰਪੂਰ ਮਾਨਵਤਾਵਾਦ ਦਾ ਚਿਤਰਨ ਕਰਦਾ ਹੈ ਅਤੇ ਉਹਨਾਂ ਦੇ ਸਜੀਵ ਗੁਣ ਝਲਕ ਪੈਂਦੇ ਹਨ।

ਇਸਤਰ੍ਹਾਂ ਬੇਲੋੜੀਆਂ ਅਲੰਕ੍ਰਿਤੀਆਂ ਦਾ ਤਿਆਗ ਅਤੇ ਸਜੀਵ ਗੁਣਾਂ ਨਾਲ ਭਰਪੂਰ ਵਾਸਤ-ਵਿਕਤਾ ਦਾ ਗ੍ਰਹਿਣ ਹੀ ਯਥਾਰਥਕਤਾ ਦੀ ਕਲਾਤਮਕ ਪ੍ਰਕ੍ਰਿਤੀ ਨੂੰ ਚਮਕਾਉਂਦਾ ਹੈ।

ਇਹਨਾਂ ਕਾਰਨਾਂ ਕਰਕੇ ਮਾਰਕਸਵਾਦੀ ਸੌਂਦਰਯ ਸਾਸ਼ਤਰ ਦੇ ਯਥਾਰਥ ਵਿਚ ਫੋਟੋਗਰਾਫਿਕ ਯਥਾਰਥ ਜਾਂ ਪ੍ਰਕ੍ਰਿਤੀਵਾਦ (naturalism) ਨੂੰ ਅਣਇਛਤ ਮੰਨਿਆ ਗਿਆ। ਪ੍ਰਕ੍ਰਿਤੀ-ਵਾਦ ਦਾ ਜਨਮ ਫਰਾਂਸ ਵਿਚ ਹੋਇਆ ਅਤੇ ਉਹ ਆਪਣੇ ਸਮੇਂ ਦੀ ਪ੍ਰਭਾਵਵਾਦੀ ਚਿੱਤਰਕਲਾ ਦਾ ਹੀ ਇਕ ਰੂਪ ਸੀ। ਇਮਾਈਲ ਜ਼ੋਲਾ (1840 - 1902) ਪ੍ਰਮੁਖ ਪ੍ਰਕ੍ਰਿਤੀਵਾਦੀ ਕਲਾਕਾਰ ਹੈ। ਮੋਪਾਸਾਂ (1856—1893) ਤੇ ਆਲਫੋਂਸ ਦਾਉਦੇ ਵੀ ਕੁਝ ਪ੍ਰਕ੍ਰਿਤੀ-ਵਾਦੀ ਕਲਾਕਾਰ ਮੰਨੇ ਜਾ ਸਕਦੇ ਹਨ। ਉਹਨਾਂ ਨੇ ਵਿਗਿਆਨ ਦੇ ਸੱਚਾਂ ਨੂੰ ਜਿਉਂ ਦਾ ਤਿਉਂ ਸਾਹਿਤ ਵਿਚ ਅਪਨਾਇਆ ਅਤੇ ਤੱਥਾਂ ਦਾ ਇੰਨਾਂ ਸੰਗ੍ਰਹਿ ਕੀਤਾ ਕਿ ਅਤਿਤਾ ਤੇ ਬੇਲੋੜਾਪਨ ਹਾਵੀ ਹੋ ਗਿਆ। ਇਕ ਬੰਨੇ ਤਾਂ ਇਹਨਾਂ ਨੇ ਇੰਨ੍ਹਾਂ ਤੱਥਾਂ ਨੂੰ ਅਲੰਕਰਣ ਲਈ ਵਰਤਿਆਂ, ਦੂਜੇ ਬੰਨੇ ਵਸਤੂਆਂ ਦੀ ਇਤਿਹਾਸਕ ਪ੍ਰੀਵਰਤਣ ਦੀ ਸੂਝ ਗੁਆ ਦਿੱਤੀ। ਉਹ ਕੋਈ ਵੀ ਵਿਸ਼-ਲੇਸ਼ਨ ਨਹੀਂ ਕਰ ਸਕੇ। ਯਥਾਰਥ ਨੂੰ ਕਿੱਲ ਵਿਚ ਗੱਡਕੇ, ਅਚੱਲ ਬਣਾਕੇ ਬਿਲਕੁਲ ਸ਼ਕਤੀ-ਹੀਣ ਬਣਾਇਆ ਅਤੇ ਘੋਰ ਅਨੁਭਵਵਾਦੀ ਹੋਣ ਦੇ ਕਾਰਨ ਸਮਾਜ ਪ੍ਰਵਾਹ ਵਿਚ ਸਥਿਰ ਜਿਹੇ ਹੋ ਗਏ। ਕਲਾ ਵਿਚ ਉਹਨਾਂ ਨੇ ਹੇਠਲੇ ਵਰਗ ਦਾ ਵਰਨਣ ਹੀ ਨਿਸ਼ਾਨਾ ਬਣਾਇਆ, ਪਰ ਉਹਨਾਂ ਵਿਚ ਸਰੀਰਕ ਅੰਗਾਂ ਦਾ ਸੂਖਮ ਵਰਨਣ, ਨੰਗੀ ਵਾਸਤਵਿਕਤਾ, ਨਿਮਨ ਤੇ ਤੁੱਛ ਯਥਾਰਥ ਦਾ ਹੀ ਬੋਲਬਾਲਾ ਹੋ ਗਿਆ। ਫਿਰ ਵੀ ਉਹਨਾਂ ਨੇ ਹੇਠਲੇ ਵਰਗ ਦੇ ਲੋਕਾਂ ਦੇ ਜੀਵਨ ਨੂੰ ਸਾਹਿਤ ਵਿਚ ਪੇਸ਼ ਕੀਤਾ ਅਤੇ ਕਰੂਪਤਾ ਨੂੰ ਵੀ ਕਲਾ ਦਾ ਸਥਾਨ ਦੇਕੇ ਸੌਂਦਰਯ ਨੂੰ ਨਵੇਂ ਸਵਾਲ ਦਿੱਤੇ। ਅਤਿਤਾ ਤੇ ਘੋਰ ਖੰਡਿਤਾ ਹੀ ਇਹਨਾਂ ਦੀਆਂ ਕ੍ਰਿਤੀਆਂ ਦੇ ਵਿਨਾਸ਼ ਦਾ ਕਾਰਣ ਬਣੀ। ਜ਼ੋਲਾ ਨੇ ਇਕ ਨਾਇਕਾ ਨਾਨਾ ਦੇ ਸੌਂਦਰਯ ਦਾ ਤਾਂ ਅਤਿਅੰਤ ਸੁੰਦਰ ਵਰਨਣ ਕੀਤਾ ਹੈ, ਪਰ ਇਸਦੇ ਨਾਲ ਹੀ ਨੈਤਿਕਤਾ ਨੂੰ ਉਕਾ ਲੋਪ ਕਰ ਦਿੱਤਾ ਹੈ।

ਅਸਲ ਵਿਚ ਕਲਾਤਮਕ ਯਥਾਰਥ ਦੋ ਕਿਸਮ ਦਾ ਹੈ। ਪਹਿਲੇ ਵਿਚ ਭੌਤਕ ਵਸਤੂਆਂ ਅਤੇ ਇੰਦਰਿਆਈ ਅਨੁਭਵਾਂ ਦੁਆਰਾ ਅਰਥੀਕਰਣ ਹੁੰਦਾ ਹੈ। ਦੂਸਰੇ ਵਿਚ ਸੰਸਕ੍ਰਿਤੀ ਹੀ ਵਿਸ਼ਾ ਬਣ ਜਾਂਦੀ ਹੈ। ਕਿਸੇ ਵਿਸ਼ੇਸ਼ ਯੁਗ ਦਾ ਸਾਂਸਕ੍ਰਿਤਕ ਪੈਟਰਨ ਹੀ ਉਸ ਯੁਗ ਦੇ ਲੋਕਾਂ ਤੇ ਕਲਾਕਾਰਾਂ ਲਈ ਅਸਲ ਵਿਚ ਯਥਾਰਥ ਨਾ ਹੋ ਕੇ ਕਲਾਤਮਕ ਯਥਾਰਥ ਹੋ ਜਾਂਦਾ ਹੈ, ਕਿਉਂਕਿ ਉਸ ਸਮੇਂ ਦੇ ਲੋਕਾਂ ਤੇ ਕਲਾਕਾਰਾਂ ਨੂੰ ਉਹ ਪਰਵਾਨ ਸੀ ਤੇ ਯਥਾਰਥ ਦੀ ਉਹੀ ਸਮਝ ਸੱਚ ਦੀ

ਬੁਨਿਆਦ ਸੀ । ਇਹ ਗੱਲ ਵਿਸ਼ੇਸ਼ ਯੁੱਗ ਲਈ ਹੀ ਲਾਗੂ ਹੋਵੇਗੀ । ਹੋਰਾਂ ਜੁਗਾਂ ਵਿਚ ਵੀ ਉਸੇ ਬੀਤੇ ਹੋਏ ਸਾਂਸਕ੍ਰਿਤਕ ਪੈਟਰਨ ਦੀ ਨਕਲ ਅਯਥਾਰਥ ਹੋ ਜਾਵੇਗੀ । ਕਲਾਤਮਕ ਯਥਾਰਥ ਤੇ ਵਸਤੂਗਤ ਯਥਾਰਥ ਦੇ ਇਸ ਭੇਦ ਉਪਰ ਮਾਰਕਸਵਾਦੀ ਸੌਂਦਰਯ ਸ਼ਾਸਤਰ ਵਿਸ਼ੇਸ਼ ਜ਼ੋਰ ਦਿੰਦਾ ਹੈ । ਉਦਾਹਰਨ ਵਜੋਂ ਬਾਲਮੀਕ ਲਈ ਹਨੂਮਾਨ, ਸਵਰਨਮ੍ਰਿਗ, ਜਟਾਊ, ਤਾੜਕਾ, ਰਾਵਣ, ਰਾਖਸ਼ਸ਼, ਦੈਵੀ ਸ਼ਕਤੀਆਂ ਉਸ ਸੰਸਕ੍ਰਿਤੀ ਦੇ ਅੰਗ ਦੇ ਰੂਪ ਵਿਚ ਸਨ । ਜੇ ਉਹ ਉਸ ਸਮੇਂ ਦੇ ਵਸਤੂਗਤ ਸੱਚ ਦਾ ਭਾਗ ਨਹੀਂ ਸਨ ਤਦ ਵੀ ਪ੍ਰਾਚੀਨ ਭਾਰਤੀਆਂ ਦੇ ਸਾਂਸਕ੍ਰਿਤਕ ਪੈਟਰਨ ਦਾ ਭਾਗ ਸਨ ਅਤੇ ਉਸੇ ਰੂਪ ਵਿਚ ਪਰਵਾਨ ਸਨ । ਪਰ ਜੇ ਮੁਣਸ਼ੀ ਪ੍ਰੇਮ ਚੰਦ ਵੀ ਬਾਲਮੀਕ ਕਾਲੀਨ ਇਨ੍ਹਾਂ ਅਧਿਆਤਮਕ ਭ੍ਰਾਂਤੀਆਂ ਦਾ ਸ਼ਿਕਾਰ ਹੁੰਦੇ ਤਾਂ ਇਹ ਗੱਲ ਅਯਥਾਰਥ ਹੋ ਜਾਣੀ ਸੀ । ਕਲਾ ਸਿਰਜਣ ਲਈ ਬਾਲਮੀਕ ਦਾ ਦ੍ਰਿਸ਼ਟੀਕੋਣ ਮੁਣਸ਼ੀ ਪ੍ਰੇਮ ਚੰਦ ਦੇ ਸਮੇਂ ਵਿਚ ਵਰਤੋਂ ਰਹਿਤ ਹੋ ਗਿਆ, ਕਲਾ ਦੀਆਂ ਲੋੜਾਂ ਬਦਲ ਗਈਆਂ ਯਥਾਰਥ ਦੇ ਦੁਮੇਲ ਵਿਸਤ੍ਰਿਤ ਹੋ ਗਏ ਅਤੇ ਸਾਂਸਕ੍ਰਿਤਕ ਪੈਟਰਨ ਤੇ ਸਮਾਜਕ ਸਬੰਧਾਂ ਵਿਚ ਬੁਨਿਆਦੀ ਤਬਦੀਲੀਆਂ ਹੋ ਗਈਆਂ । ਏਥੇ ਅਸਾਂ ਹਾਵਰਡ ਫਾਸਟ ਦੇ ਇਕ ਉਦਾਹਰਨ ਦਾ ਰੂਪਾਂਤਰ ਕੀਤਾ ਹੈ । ਹੋਮਰ-ਕਾਵਿ ਦਾ ਮਾਰਕਸੀ ਵਿਸ਼ਲੇਸ਼ਨ ਕਰਦੇ ਹੋਏ ਉਹ ਲਿਖਦਾ ਹੈ : "ਇਹ ਮੰਨਣਾ ਗਲਤੀ ਹੋਵੇਗੀ ਕਿ ਯਥਾਰਥ ਦੀ ਸਾਹਿਤੱਕ ਪ੍ਰਕ੍ਰਿਤੀ ਖੁਦ ਹੀ ਯਥਾਰਥ ਦੀ ਵਸਤੂਗਤ ਪ੍ਰਕ੍ਰਿਤੀ ਨਾਲ ਠੀਕ ਠੀਕ ਮੇਲ ਕਰ ਲੈਂਦੀ ਹੈ । ਜੇ ਇਹ ਗਲ ਹੁੰਦੀ ਤਾਂ ਸਾਮਾਨਯ ਵਿਗਿਆਨਕ ਪ੍ਰਣਾਲੀਆਂ ਦੇ ਆਰੰਭ ਤੋਂ ਪਹਿਲਾਂ ਵਾਸਤਵਿਕ ਮਹੱਤਵ ਦਾ ਸਾਹਿਤ ਹੀ ਨਾ ਹੁੰਦਾ ਤਦ ਵੀ ਅਸੀਂ ਜਾਣਦੇ ਹਾਂ ਕਿ ਪ੍ਰਾਚੀਨ ਸਮਿਆਂ ਵਿਚ ਮਹਾਨ ਸਾਹਿਤ ਰਚਿਆ ਗਿਆ ਹੈ । ਇਸ ਦਿਸਦੇ ਵਿਰੋਧ ਦਾ ਉਤਰ ਇਸ ਗੱਲ ਵਿਚ ਨਿਹਿਤ ਹੈ ਕਿ ਯਦਾਰਥ ਦੀ ਸੂਝ ਬੂਝ ਚਾਹੇ ਕਿੰਨੀ ਵੀ ਸੀਮਤ ਕਿਉਂ ਨਾ ਰਹੀ ਹੋਵੇ, ਤਦ ਵੀ ਉਹ ਸੰਸਕ੍ਰਿਤੀ ਦੀ ਇਕ ਬੁਨਿਆਦ ਪਰਦਾਨ ਕਰਦੀ ਹੈ ਅਤੇ ਸੰਸਕ੍ਰਿਤੀ ਖੁਦ ਇਕ ਯਥਾਰਥ ਹੋ ਜਾਂਦੀ ਹੈ ਜਿਸਨੂੰ ਕਲਾਕਾਰ ਨੂੰ ਅੰਗੀਕਾਰ ਕਰਨਾ ਤੇ ਕਲਾ ਸਿਰਜਣ ਲਈ ਢੁਕਵਾਂ ਬਣਾਉਣਾ ਪੈਂਦਾ ਹੈ । ਅਤੇ ਜੇ ਉਹ ਇਸਨੂੰ ਦ੍ਰਿੜਤਾ ਤੇ ਸਚਾਈ ਨਾਲ ਫੜ ਲੈਂਦਾ ਹੈ, ਤਾਂ ਉਸਦੀ ਕਲਾ ਉਸ ਵਸ਼ਿਸ਼ਟ ਸੰਸਕ੍ਰਿਤੀ ਤੋਂ ਵੀ ਅੱਗੇ ਜੀਵਤ ਰਹੇਗੀ ਜਿਸਨੇ ਉਸਨੂੰ (ਕਲਾ ਨੂੰ) ਉਤਪੰਨ ਕੀਤਾ ।

ਯਥਾਰਥ ਦੀ ਪਹਿਲੀ ਪਰਕਾਰ ਦੀ ਅਭਿਵਿਅਕਤੀ ਵਿਚ ਲੇਖਕ ਆਪਣੇ ਮੱਤਾਂ ਨੂੰ ਪਰਗਟ ਕਰਦਾ ਹੈ ਅਤੇ ਜੇ ਕਚੇਰਾ ਹੋਵੇ ਤਾਂ ਕਲਾ ਕਿਰਤ ਵਿਚ ਭੱਦਾਪਨ ਤੇ ਨੀਰਸਤਾ ਭਰ ਦਿੰਦਾ ਹੈ । ਦੂਸਰੀ ਪਰਕਾਰ ਦੀ ਅਭਿਵਿਅਕਤੀ ਵਿਚ ਕਲਾਕਾਰ ਸਾਂਸਕ੍ਰਿਤਕ ਪੈਟਰਨ ਅਤੇ ਜਨਤਾ ਦੀ ਕਾਵਿ ਪ੍ਰੰਪਰਾ ਦਾ ਚਿਤਰਨ "ਸਮਾਜ ਪੁਰਸ਼" ਹੋ ਕੇ ਕਰਦਾ ਹੈ ਤੇ ਆਪਣੇ ਵਿਚਾਰ ਸਿਧੇ ਢੰਗ ਨਾਲ ਨਹੀਂ ਪ੍ਰਗਟ ਕਰਦਾ । ਇਸ ਅਭਿਵਿਅਕਤੀ ਵਿਚ ਵੀ ਯਥਾਰਥ ਛਣ ਕੇ ਆ ਜਾਂਦਾ ਹੈ ਕਿਉਂਕਿ ਅਜਿਹੀਆਂ ਕਲਾ ਕਿਰਤਾਂ ਵਿਚ ਸਮਾਜ ਅਥਵਾ ਜੀਵਨ ਦੇ ਵਿਰੋਧਾਂ ਦਾ ਜੀਵਤ ਚਿੱਤਰ ਰੇਮਬਰਾਂਵਾਦੀ ਰੰਗਾਂ ਵਿਚ ਖਿੜ ਉਠਦਾ ਹੈ । ਇਹ ਵੀ ਯਥਾਰਥਵਾਦ ਦੀਆਂ ਮਹੱਤਵ ਪੂਰਨ ਜਿੱਤਾਂ ਵਿਚੋਂ ਇਕ ਹੈ ਜੋ ਮੋਨ ਢੰਗ ਨਾਲ ਹਾਸਲ ਕੀਤੀ ਜਾਂਦੀ ਹੈ । ਅਜਿਹੇ ਯਥਾਰਥਵਾਦ ਵਲ ਸੰਕੇਤ ਕਰਦੇ ਹੋਏ ਐਂਗਲਜ਼ ਨੇ ਕਿਹਾ ਹੈ, ' ਜਿਸ ਯਥਾਰਥਵਾਦ ਵਲ ਮੈਂ ਸੰਕੇਤ ਕਰਦਾ ਹਾਂ. ਉਹ ਤਾਂ ਲੇਖਕ ਦੇ ਮੱਤਾਂ ਦੇ ਬਾਵਜੂਦ ਵੀ ਝਲਕ ਸਕਦਾ ਹੈ ।" ਇਸੇ

ਯਥਾਰਥਵਾਦ ਦੇ ਪ੍ਰਸੰਗ ਵਿਚ ਤੁਲਸੀਦਾਸ, ਸ਼ੈਕਸਪੀਅਰ, ਮਿਲਟਨ, ਬਾਲਜ਼ਾਕ ਤੇ ਤੌਲਸਤਾਏ ਦੀਆਂ ਕਿਰਤਾਂ ਅਮਰ ਹਨ।

ਯਥਾਰਥਵਾਦ ਦੀ ਪਹਿਲੀ ਮੰਜ਼ਲ ਵਿਚ ਭੌਤਕ ਵਸਤੂਆਂ ਤੇ ਇੰਦਰੀਆਂ ਦੀ ਆਪਸੀ ਕ੍ਰਿਆ ਦਾ ਪ੍ਰਤੱਖੀਕਰਣ ਹੈ, ਦੂਸਰੀ ਮੰਜ਼ਲ ਵਿਚ ਪਤੱਖਕ ਦੇ ਮਨੋਵਿਗਿਆਨਕ ਰੁਝਾਨਾਂ ਅਤੇ ਦਿਮਾਗ ਦਾ ਮਹੱਤਵ ਹੋ ਜਾਂਦਾ ਹੈ ਤੀਸਰੀ ਮੰਜ਼ਲ ਵਿਚ 'ਪੂਰਨ'-ਯਥਾਰਥ ਦੀ ਖੋਜ ਵਿਚ ਵਿਚਾਰਧਾਰਾ ਦੀ ਦ੍ਰਿਸ਼ਟੀ ਵੀ ਆ ਜਾਂਦੀ ਹੈ ਚੌਥੀ ਮੰਜ਼ਲ ਵਿਚ ਸਾਂਸਕ੍ਰਿਤਕ ਪੈਟਰਨ ਕਲਾਤਮਕ ਯਥਾਰਥ ਦੀ ਖੂਬੀ ਪਰਗਟ ਕਰਦਾ ਹੈ ਅਤੇ ਪੰਜਵੀਂ ਮੰਜ਼ਲ ਵਿਚ ਲੁਕਵੇਂ ਮੱਤਾਂ ਦਾ ਪ੍ਰਕਾਸ਼ਨ ਵੀ ਇੱਕ ਤ ਯਥਾਰਥ ਪੇਸ਼ ਕਰ ਸਕਦਾ ਹੈ। ਸਮਾਜਕ ਯਥਾਰਥ ਨੇ ਪਦਾਰਥ ਤੇ ਮਨ ਤੇ ਸੱਚਾਂ ਦਾ ਇਤਿਹਾਸਕ, ਵਿਗਿਆਨਕ ਤੇ ਗਿਆਨ ਮੀਮਾਂਸਤਕ ਵਿਵੇਚਨ ਦਿੱਤਾ ਹੈ।

ਵਿਅਕਤਕ ਅਥਵਾ ਸਾਮੂਹਕ ਭਾਵ ਪ੍ਰਗਟਾ ਜਾਂ ਸ਼ੈਲੀ ਪ੍ਰਗਟਾ ਦੋਨਾਂ ਵਿਚ ਹੀ ਪ੍ਰਵਿਰਤੀ ਆਤਮਕਤਾ ( Tendentions ) ਮਿਲ ਸਕਦੀ ਹੈ ਜੋ ਕਲਾ ਕਿਰਤ ਜਾਂ ਕਲਾਕਾਰ ਦੇ ਵਿਅਕਤਿੱਤਵ ਦਾ ਪ੍ਰਕਾਸ਼ਨ ਕਰਦੀ ਹੈ, ਉਸਦੇ ਵਿਅਤਕੀਗਤ ਰੁਝਾਨਾਂ ਨੂੰ ਦਿਸ਼ਾ ਦਿੰਦੀ ਹੈ ਤੇ ਸੰਸਕ੍ਰਿਤੀ ਦੇ ਕੁਝ ਪੱਖਾਂ ਉਪਰ ਵੀ ਚਾਨਣਾ ਪਾਉਂਦੀ ਹੈ।

ਇਕ ਕੁਸ਼ਲ ਪ੍ਰਵਿਰਤੀਆਤਮਕਤਾ ਨਿਪੁੰਨ ਕਲਾਕਾਰਾਂ ਵਿਚੋਂ ਹੀ ਆਉਂਦੀ ਹੈ। ਕਲਾ ਦਾ ਮੁਖ ਸਬੰਧ ਇੰਦਰੀ-ਬੋਧਾਂ ਨਾਲ ਹੈ। ਤੇ ਫਿਰ ਉਦਗਾਰਾਂ ਨਾਲ ਭਰਪੂਰ ਭਾਵ ਹੀ ਵਾਣੀਹਾਰ ਹੋ ਜਾਂਦੇ ਹਨ। ਪਰ ਤੀਬਰ ਵੇਗ ਭਾਵਾਂ ਦੀ ਸਿਖਰ ਹੈ। ਤੀਬਰ ਭਾਵ ਦੀ ਅਵਸਥਾ ਹੀ ਕਲਾਕਾਰ ਨੂੰ ਵਸ਼ਿਸ਼ਟ ਰੁਝਾਨਾਂ ਵਲ ਇਸ ਪਰਕਾਰ ਮੋੜਦੀ ਹੈ ਕਿ ਉਹ ਸ੍ਰੇਸ਼ਟ ਵਿਚਾਰਾਂ ਦਾ ਸਥਾਪਨ, ਚੰਗੇ ਭਾਵਾਂ ਦਾ ਵਰਨਣ ਜਾਂ ਵਸਤੂਆਂ ਨੂੰ ਆਪਣੇ ਦਰਸ਼ਣ ਵਿਚ ਢਾਲਕੇ ਉਸਨੂੰ ਸ਼ਕਤੀ ਦੇ ਰੂਪ ਵਿਚ ਪਰਵਾਨ ਕਰਦਾ ਹੈ। ਜਿਸ ਕਲਾਕਾਰ ਜਾਂ ਪ੍ਰਸ਼ੰਸਕ ਜਾਂ ਜਨ ਸਮੂਹ ਜਾਂ ਸੰਸਕ੍ਰਿਤੀ ਵਿਚ ਜਿੰਨੀ ਤੀਬਰ ਭਾਵਾਂ ਦੀ ਸੰਵੇਦਨਾ ਤੇ ਅਨੁਭੂਤੀ ਹੋਵੇਗੀ, ਕਲਾ ਕਿਰਤਾਂ ਵੀ ਉਨੀਆਂ ਹੀ ਵਧੇਰੇ ਮਹਾਨ ਤੇ ਪ੍ਰਵਿਰਤੀ-ਆਤਮਕ ਹੋਣਗੀਆਂ। ਇੰਦਰੀਆਈ ਹੋਣ ਦੇ ਕਾਰਨ ਇਨਸਾਨ ਇਕ ਤੀਬਰ ਰਾਗਤਮਕ ਜੀਵ ਹੈ। ਤੀਬਰ ਭਾਵ ਉਸ ਦੀ ਮੂਲ ਸ਼ਕਤੀ ਹੈ ਜੋ ਤੀਬਰਤਾ ਨਾਲ ਵਸਤੂ ਵਲ ਮੁੜੀ ਰਹਿੰਦੀ ਹੈ।

ਕਲਾ ਕਿਰਤ ਵਿਚ ਤੀਬਰ ਰਾਗ ਹੀ ਪ੍ਰਵਿਰਤੀਆਤਮਕਤਾ ਦੇ ਸੁਝਾਊ ਹੁੰਦੇ ਹਨ। ਇਹੀ ਕਲਾਕਾਰ ਨੂੰ ਆਂਤ੍ਰਿਕ ਖੜੋਤ ਤੋਂ ਬਚਾਉਂਦੇ ਹਨ, ਤੇ ਕਲਾਕਾਰ ਵਿਚ ਸਚਾਈ ਦਾ ਸਥਾਪਨ ਕਰਦੇ ਹਨ। ਤੀਬਰ ਰਾਗ ਦਾ ਅਰਥ ਨਿਰਛਲ, ਲਾਚਾਰ ਤੇ ਨਿਰਾਰਥਕ ਪਖਪਾਤ ਅਥਵਾ ਮਿਟੀ ਦਾ ਮਾਧੋ ਹੋਣਾ ਨਹੀਂ ਹੈ। ਇਹ ਕਲਾਕਾਰ ਦੀਆਂ ਅਨੁਭੂਤੀਆਂ ਅਤੇ ਸਿਧਾਂਤਾਂ ਦੋਨਾਂ ਨੂੰ ਹੀ ਪਾਣੀ ਤੇ ਦੁੱਧ ਵਾਂਗ ਵੱਖ ਕਰ ਦਿੰਦਾ ਹੈ ਇਲੀਆ ਅਹਿਰਨਬਰਗ ਨੇ ਪ੍ਰਵਿਰਤੀਆਤਮਕਤਾ ਨੂੰ ਸਪਸ਼ਟ ਕਰਦਿਆਂ ਲਿਖਿਆ ਹੈ, ਇਹ ਪੂਰੀ ਤਰਾਂ ਸੁਭਾਵਕ ਹੈ ਕਿ ਸਭ ਲੋਕਾਂ ਵਾਂਗ ਕਲਾਕਾਰ ਕੁਝ ਚੀਜ਼ਾਂ ਨਾਲ ਪ੍ਰੇਮ ਕਰੇ ਅਤੇ ਕੁਝ ਨਾਲ ਘ੍ਰਿਣਾ। ਜੇ ਉਹ ਅਪਣੇ ਸਮਕਾਲੀ ਮਨੁੱਖਾਂ ਨਾਲੋਂ ਕਿਸੇ ਤਰ੍ਹਾਂ ਵਖੇਰਵਾਂ ਰਖਦਾ ਹੈ ਤਾਂ ਉਸਨੂੰ ਉਸਦਾ ਮੂੰਹਫਟਣ ਕਹਿਣ ਦੀ ਥਾਂ ਅਨੁਭੂਤੀਆਂ ਦੀ

ਜਗਿਆਸਾ ਕਹਾਂਗੇ । ਲੇਖਕ ਨਿਆਂ, ਤਰਕ ਅਤੇ ਭਰੱਪਣ ਵਲ ਮੁੜ ਸਕਦਾ ਹੈ, ਦੂਸਰੇ ਬੰਨੇ ਉਹ ਸਮਾਜਕ ਅਸਮਾਨਤਾ, ਮੂਰਖਤਾ ਤੇ ਰਾਸ਼ਟਰੀ ਦੰਭ ਵਲ ਵੀ ਮੁੜ ਸਕਦਾ ਹੈ।...ਦਾਂਤੇ ਨੇ ਆਪਣੇ ਸਮੇਂ ਦੇ ਲੋਕਾਂ ਦੀ ਉਤਸਕਤਾ ਵਿਚ ਹੱਥ ਵਟਾਇਆ, ਆਪਣੇ ਸਮੇਂ ਦੇ ਰਾਜਨੀਕ ਸੰਘਰਸ਼ਾਂ ਵਿਚ ਭਾਗ ਲਿਆ,ਅਤੇਆਪਣੀਆਂ ਕਈ ਕਵਿਤਾਵਾਂ ਉਹਨਾਂਨੂੰ ਸਮਰਪਤ ਕੀਤੀਆਂ। ਪ੍ਰਵਿਰਤੀਆਤਮਕਤਾ ਨੇ ਉਸ ਨੂੰ ਵਰਜਣ ਦੀ ਥਾਂ "ਡੀਵਾਈਨ ਕਾਮੇਡੀ" ਲਿਖਣ ਲਈ ਸਹਾਇਤਾ ਕੀਤੀ ਜੋ ਹੁਣ ਵੀ ਸਾਨੂੰ ਮਥ ਦਿੰਦੀ ਹੈ ਜਦ ਕਿ ਤੇਰਵ੍ਹੀਂ ਸਦੀ ਦਾ ਨਾਗਰਿਕ ਤੂਫਾਨ ਭੂਤਕਾਲ ਦੀ ਗੱਲ ਬਣ ਗਿਆ ਹੈ।"

ਪ੍ਰਵਿਰਤੀਆਤਮਕਤਾ ਤੀਬਰ ਭਾਵਾਂ ਦੀ ਸਥਿਤੀ ਤੋਂ ਉਠਕੇ ਉਚ ਆਦਰਸ਼ਾਂ ਅਤੇ ਸਮਾ-ਜਕ ਵਿਕਾਸ ਦੇ ਗਿਆਨ ਨੂੰ ਵੀ ਘੇਰੇ ਵਿਚ ਲੈਂਦੀ ਹੈ। ਇਕ ਬੰਨੇ ਤਾਂ ਉਹ ਤੀਬਰ ਭਾਵਾਂ ਨੂੰ ਵਸ਼ਿਸ਼ਟ ਰੁਝਾਨ ਦਿੰਦੀ ਹੈ, ਦੂਸਰੇ ਬੰਨੇ ਉਹ ਵਿਚਾਰਕਾਂ ਦੇ ਰੂਪ ਵਿਚ ਪਕੇਰੀ ਹੁੰਦੀ ਹੈ ਅਤੇ ਤੀਸਰੇ ਬੰਨੇ ਸੰਸਕ੍ਰਿਤੀ ਦੇ ਸਮਾਜਕ ਸਬੰਧਾਂ ਨੂੰ ਵੀ ਸਪਸ਼ਟ ਕਰਦੀ ਹੈ। ਇਹ ਨਿਰਛਲ ਕਲਾ ਦੀ ਕਸੌਟੀ ਵੀ ਬਣ ਜਾਂਦੀ ਹੈ। ਪਹਿਲਾਂ ਦੀਆਂ ਕਲਾ ਕਿਰਤਾਂ ਵਿਚ ਤੀਬਰ ਭਾਵਾਂ ਤੋਂ ਨਿਕਲੇ ਕਲਾਤਮਕ ਸੌਂਦਰਯ ਦੀ ਹੀ ਪ੍ਰਧਾਨਤਾ ਸੀ ਅਤੇ ਧਰਮ, ਦਰਸ਼ਣ, ਰਾਜਨੀਤੀ ਆਦਿ ਉਪਰ ਅਨੇਕ ਆਵਰਣ ਪਏ ਰਹਿੰਦੇ ਸਨ। ਪਿਛੋਂ ਦੀ ਜਰਮਨ, ਰੂਸੀ ਤੇ ਫ਼ਰਾਂਸੀਸੀ ਕਲਾਂ ਵਿਚ ਰਾਜਨੀਤਕ, ਦਾਰਸ਼ਨਿਕ, ਨੈਤਕ ਤੇ ਧਾਰਮਿਕ ਵਿਚਾਰਾਂ ਨੂੰ ਤੀ ਕਲਕਾਰਾਂ ਨੇ ਉੱਨੀ ਹੀ ਨਿਡਰਤਾ ਨਾਲ ਕਲਾ ਵਿਚ ਅਭਿਵਿਅਕਤ ਕੀਤਾ, ਜਿੰਨੀ ਸਰਲਤਾ ਨਾਲ ਉਹ ਕਲਾਤਮਕ ਭਾਵਾਂ ਨੂੰ ਅਭਿਵਿਅੰਜਨਾ ਪਰਦਾਨ ਕਰਦੇ ਸਨ। ਤੇ ਫਿਰ ਤੀਬਰ ਭਾਵਾਂ ਦੇ ਨਾਲ ਨਾਲ ਦਾਰਸ਼ਨਿਕਤਾ ਵੀ ਪ੍ਰਵਿਰਤੀਆਤਮਕਾ ਨਾਲ ਜੁੜੀ। ਜ਼ੋਲਾ ਦੀ 'ਨਾਨਾ', ਦਾਸਤੋਵਸਕੀ ਦੀ 'ਦੋਸ਼ ਤੇ ਡੰਨ', ਗੋਇਥੇ ਦਾ' ਗੋਇਜ ਵਾਨ ਬਰਲਿਸ਼ਜ਼ੇਨ" ਜਾਂ ਤਾਲਸਤਾਏ ਦੀ "ਜੰਗ ਤੇ ਅਮਨ" ਜਿਹੀਆਂ ਕਿਰਤਾਂ ਇਹਨਾਂ ਕਲਾਕਾਰਾਂ ਦੇ ਦਾਰਸ਼ਨਿਕ ਵਿਚਾਰਾਂ ਦੇ ਬਿਨਾਂ ਨਹੀਂ ਸਮਝੀਆਂ ਜਾ ਸਕਦੀਆਂ। ਜੇ ਪਾਠਕ ਉਹਨਾਂ ਨੂੰ ਵਿਚਾਰਕ ਦੇ ਰੂਪ ਵਿਚ ਅੱਖੋਂ ਪਰੋਖਾ ਕਰਦਾ ਹੈ ਤਾਂ ਉਹ ਨਾ ਤਾਂ ਉਹਨਾਂ ਨੂੰ ਸਮਝ ਸਕਦਾ ਹੈ ਤੇ ਨਾ ਹੀ ਉਹਨਾਂ ਦੀ ਕਲਾ ਦੇ ਵਸਤੂ ਤੇ ਰੂਪ ਨੂੰ। ਸੰਸਾਰ ਦੇ ਸਾਰੇ ਮਹਾਨ ਕਲਾਕਾਰ ਤੀਬਰ ਭਾਵਾਂ ਨਾਲ ਭਰਪੂਰ ਤੇ ਵਿਚਾਰਕ ਰਹੇ ਹਨ। ਭਾਵਾਂ ਤੇ ਵਿਚਾਰਾਂ ਦੀ ਸਿੱਧੀ ਅਤੇ ਇਕਾਗਰ ਲਗਨ ਨੇ ਉਹਨਾਂ ਦੀਆਂ ਕਿਰਤਾਂ ਵਿਚ ਜਬਰਨ ਪ੍ਰਵਿਰਤੀਆਤਮਕਤਾ ਦਾ ਪਰੀਖਣ ਕੀਤਾ ਹੈ। ਪ੍ਰਵਿਰਤੀਆਤਮਕਤਾ ਹੀ ਕਲਾ ਨੂੰ ਸੁਧ ਸੌਂਦਰਯ ਦੀ ਸੰਕੀਰਣਤਾ ਤੋਂ ਬਾਹਰ ਕਢਕੇ ਸੰਸਕ੍ਰਿਤੀ ਦੇ ਵਿਸਤ੍ਰਿਤ ਸਾਗਰ ਤਟ ਉਪਰ ਲਿਆ ਖੜਾ ਕਰਦੀ ਹੈ। ਐਂਗਲਜ਼ ਨੇ ਪ੍ਰਵਿਰਤੀਆਤਮਕ ਕਵਿਤਾ ਉਪਰ ਆਪਣਾ ਮੱਤ ਪ੍ਰਗਟ ਕਰਦੇ ਹੋਏ ਮਿੰਨਾ ਕਾਟਸਕੀ ਨੂੰ 26 ਨਵੰਬਰ 1885 ਨੂੰ ਇਕ ਪੱਤਰ ਵਿਚ ਲਿਖਿਆ ਸੀ : "ਮੈਂ ਪ੍ਰਵਿਰ-ਆਤਮਕ ਕਵਿਤਾ ਦਾ ਬਿਲਕੁਲ ਵੀ ਵਿਰੋਧੀ ਨਹੀਂ ਹਾਂ। ਦੁਖਾਂਤ ਦੇ ਮੋਢੀ ਐਸਕਾਈਲਸ ਅਤੇ ਸੁਖਾਂਤ ਦੇ ਮੋਢੀ ਅਰਸਟੋਫੇਨਜ਼ ਦੋਨੋਂ ਹੀ ਯਕੀਨਨ ਪ੍ਰਵਿਰਤੀਆਤਮਕ ਕਵੀ ਸਨ। ਠੀਕ ਇਸ ਤਰਾਂ ਦਾਂਤੇ ਸਵਾਰਤੇ ਸਨ। ਸ਼ਿਲਰ ਦੇ ਕੇਫਟ ਐਂਡ ਲਵਜ਼ ਦਾ ਪ੍ਰਧਾਨ ਗੁਣ ਇਹੀ ਹੈ ਕਿ ਉਹ ਜਰਮਨ ਭਾਸ਼ਾ ਦਾ ਪਹਿਲਾ ਪਰਚਾਰਮਕ ਰਾਜਨੀਤਕ ਨਾਟਕ ਹੈ। ਆਧੁਨਿਕ ਰੂਸੀ ਤੇ ਨਾਰ ਵੇਈ ਲੇਕ ਵੀ ਜੋ ਸ੍ਰੇਸ਼ਟ ਉਪਨਿਆਸ ਲਿਖ ਰਹੇ ਹਨ, ਪ੍ਰਵਿਰਤੀਆਤਮਕ ਹਨ।"

ਇਸ ਪ੍ਰਵਿਰਤੀਆਤਮਕਤਾ ਵਿਚ ਸੌਂਦਰਯਾਤਮਕ ਮੱਤਾਂ ਦੇ ਨਾਲ ਨਾਲ ਰਾਜਨੀਤਕ, ਧਾਰਮਿਕ ਤੇ ਦਾਰਸ਼ਨਿਕ ਮੱਤਾਂ ਦਾ ਵੀ ਸਮਾਵੇਸ਼ ਹੁੰਦਾ ਹੈ, ਪਰ ਉਹ ਤੀਬਰ ਭਾਵਾਂ ਅਤੇ ਅਨੁਭੂਤੀਆਂ ਦੇ ਮਾਧਿਅਮ ਤੋਂ ਆਉਣ ਤੇ ਹੀ ਨਿਖਾਰਦਾ ਹੈ। ਇਸਦੇ ਸਿੱਟੇ ਵਜੋਂ ਉਸਦੀ ਅਭਿ-ਵਿਯਕਤੀ ਵਿਚ ਸਿੱਧਾਪਨ ਜਾਂ ਸਿੱਧਾ ਸਿਧਾਂਤ ਪ੍ਰਗਟਾ ਜਾਂ ਪਾਤਰਾਂ ਦੇ ਮੂੰਹੋਂ ਸਿੱਧੇ ਉਪਦੇਸ਼ ਭਰਨ ਦੀ ਭੱਦੀ ਕਲਾ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ। ਜੇ ਲੇਖਕ ਪਾਠਕਾਂ ਨੂੰ ਸ਼ਕਤੀਸ਼ਾਲੀ ਮਸੀਹਾ ਦੀ ਤਰ੍ਹਾਂ ਉਪਦੇਸ ਦਿੰਦਾ ਹੈ ਤਦ ਉਹ ਇਕ ਬੰਨੇ ਤਾਂ ਉਹ ਪ੍ਰਸਥਿਤੀਆਂ ਤੇ ਨਿੱਤ ਦੇ ਜੀਵਨ ਤੋਂ ਉਤਪੰਨ ਕੁਦਰਤੀ ਪ੍ਰਵਿਰਤੀਆਤਮਕਤਾ ਦਾ ਗਲਾ ਘੁੱਟਦਾ ਹੈ ਅਤੇ ਦੂਸਰੇ ਬੰਨੇ ਜਾਣੋ ਕਲਾ-ਵਿਹੂਣਾ ਲੇਖ ਰਚਦਾ ਹੈ। ਪ੍ਰਵਿਰਤੀਆਤਮਕਤਾ ਵਿਚ ਸਿੱਧੇ ਹੀ ਉਪਦੇਸ਼ ਜਾਂ ਫਾਰਮੂਲੇ ਨਹੀਂ ਪੜ੍ਹਾਏ ਜਾਂਦੇ, ਸਗੋਂ ਕਲਾਕਾਰ ਦੇ ਰੁਝਾਨਾਂ ਨੂੰ ਕਲਾਤਮਕ ਬਿੰਬਾਂ, ਤੀਬਰ ਭਾਵਾਂ ਤੇ ਰਾਗਤਮਕ ਚਿਤਰਨਾਂ ਦੇ ਮਾਧਿਅਮ ਦੁਆਰਾ ਹੀ ਇਕ ਮੂਲ ਸ਼ਕਤੀ ਦੇ ਰੂਪ ਵਿਚ ਪ੍ਰਵਾਹਤ ਕੀਤਾ ਜਾਂਦਾ ਹੈ।

ਸੰਤ ਕਬੀਰ ਨੇ ਹਿੰਦੂ ਅਤੇ ਮੁਸਲਮਾਨਾਂ ਦੀਆਂ ਰੂੜੀਆਂ ਦਾ ਪ੍ਰਬਲ ਵਿਰੋਧ ਕਰਕੇ ਸਮਾਜਿਕ ਕੁਰੀਤੀਆਂ ਦਾ ਭਾਂਡਾ ਭੰਨਿਆ। ਭੂਸ਼ਨ ਨੇ ਔਰੰਗਜ਼ੇਬ-ਸ਼ਿਵਾ ਜੀ ਸੰਘਰਸ਼ ਦੀ ਰਾਜਨੀਤੀ ਨੂੰ ਜ਼ਬਾਨ ਦਿੱਤੀ। ਦੋਨਾਂ ਦੇ ਹੀ ਕਾਵਿ ਪ੍ਰਵਿਰਤੀਆਤਮਕ ਅਤੇ ਬਿਲਕੁਲ ਅਲਬੇਲੇ ਹਨ। ਸੂਰ ਦਾਸ ਦੇ 'ਸੂਰ ਸਾਗਰ, ਤੁਲਸੀ ਦਾਸ ਦੇ 'ਰਾਮ ਚਰਿੱਤ੍ਰ ਮਾਨਸ' ਤੇ ਜਾਇਸੀ ਦੇ ਪਦਮਾਵਤ ਆਦਿ ਰਚਨਾਵਾਂ ਨੂੰ ਸਮਝਣਾ ਅਸੰਭਵ ਹੈ ਜੇ ਅਸੀਂ ਉਹਨਾਂ ਦੇ ਦਾਰਸ਼ਨਿਕ ਵਿਚਾਰਾਂ ਨੂੰ ਅਖੋਂ ਪਰੋਖਾ ਕਰੀਏ ਜਾਂ ਦਾਰਸ਼ਿਨਕ ਵਜੋਂ ਉਹਨਾਂ ਨੂੰ ਨਾ ਵੇਖੀਏ। ਇਹਨਾਂ ਕਲਾਕਾਰਾਂ ਦੇ ਦਾਰਸ਼ਨਿਕ ਵਿਚਾਰਾਂ ਤੇ ਸਮਾਜਕ ਸਬੰਧਾਂ ਨੂੰ ਜਾਣੇ ਬਿਨਾਂ ਅਸੀਂ ਇਹਨਾਂ ਦੀਆਂ ਕਲਾ ਕਿਰਤਾਂ ਦੀ ਵਸਤੂ ਤੇ ਤੱਤ ਨੂੰ ਨਹੀਂ ਸਮਝ ਸਕਦੇ।

ਪ੍ਰਵਿਰਤੀਆਤਮਕਤਾ ਕਿਸ ਕਿਸਮ ਦੀ ਹੋਵੇ, ਇਸ ਉਪਰ ਮਾਰਕਸ ਤੇ ਐਂਗਲਜ਼ ਨੇ ਇਕ ਸੂਤਰ ਦਿਤਾ ਹੈ—

"...ਸ਼ੈਕਸਪੀਅਰਕਰਣ ਜ਼ਿਆਦਾ ਕਰਨਾ ਚਾਹੀਦਾ ਹੈ, ਕਿਉਂਕਿ ਫਿਲਹਾਲ ਮੈਂ ਸਮਝਦਾ ਹਾਂ ਕਿ ਵਿਅਕਤੀਆਂ ਨੂੰ ਚੇਤਨਾ ਦਾ ਮਹਿਜ਼ ਰੱਟੂ ਤੋਤਾ ਬਣਾਉਣ ਵਾਲਾ ਸ਼ਿਲਰਵਾਦ ਇਕ ਖਾਸ ਭੁੱਲ ਹੈ।...ਸ਼ਿਲਰ ਪਿਛੇ ਸ਼ੈਕਸਪੀਅਰ ਨੂੰ ਨਹੀਂ ਭੁਲਾਉਣਾ ਚਾਹੀਦਾ।"

ਇਹ ਸਲਾਹ ਫਰਡਨੰਡ ਲਜ਼ਾਲੇ ਨੂੰ ਦਿੱਤੀ ਗਈ ਸੀ ਜੋ ਇਕ ਕੱਚਾ ਕਲਾਕਾਰ ਹੋਣ ਦੇ ਨਾਤੇ ਸ਼ਿਲਰਵਾਦੀ ਪ੍ਰਵਿਰਤੀਆਤਮਕਤਾ ਦੇ ਭੇਦ ਨੂੰ ਨਹੀਂ ਸੀ ਛੂਹ ਸਕਿਆ। ਪਰ ਉਪਰੋਕਤ ਸੂਤਰ ਵਿਚੋਂ ਦੋ ਗੱਲਾਂ ਸਾਫ ਹਨ—(1) ਨਿਪੁੰਨ ਕਲਾਕਾਰ ਹੀ ਸ਼ਿਲਰਕਰਣ ਕਰ ਸਕਦੇ ਹਨ ਅਤੇ (2) ਸ਼ਿਲਰਕਰਣ ਨੂੰ ਗ੍ਰਹਿਣ ਕੀਤਾ ਜਾਵੇ ਪਰ ਇਸਦੇ ਨਾਲ ਨਾਲ ਸ਼ੈਕਸਪੀਅਰ ਦੇ ਦੋ ਗੁਣਾਂ ਨੂੰ ਗ੍ਰਹਿਣ ਕੀਤਾ ਜਾਵੇ ਪਹਿਲਾ ਉਸਦੀ ਵਿਆਪਕ ਮਾਨਵਤਾ, ਦੂਸਰਾ ਉਸਦੀ ਸਹਿਣਸ਼ੀਲਤਾ ਦੀ ਭਾਵਨਾ।

ਮਾਰਕਸ-ਐਂਗਲਜ਼ ਲਈ ਸ਼ਿੱਲਰ ਕਲਾ ਤੇ ਸ਼ੈਕਸਪੀਅਰ ਕਲਾ ਦੋ ਰੁਚੀਆਂ ਦੀ ਬਜਾਏ ਦੋ ਸਿਧਾਂਤਾਂ ਦੀ ਪ੍ਰਤਿਨਿਧ ਸਨ। ਫਰੈਡਰਿਕ ਸ਼ਿੱਲਰ (Schiller—1759—1805) ਜਰਮਨ ਦਾਰਸਨਿਕਾਂ ਦੀ ਕੜੀ ਦਾ ਉਹ ਕਲਾਤਮਿਕ ਚਿਤਕ ਹੈ ਜੋ ਜਰਮਨ ਸਮਾਜ ਦੀਆਂ ਵਿਵਹਾਰਕ ਸਮਸਿਆਵਾਂ ਦੇ ਹੱਲ ਦੀ ਥਾਂ ਸਵਰਗ ਮੰਦਰ

ਵਿਚ ਉਡਾਰੀਆਂ ਲਾਉਂਦਾ ਹੋਇਆ ਦਾਰਸ਼ਨਕ ਕਲਪਣਾ ਵਿਚ ਅਨੰਦ ਪਾਉਂਦਾ ਹੈ। ਇਹ ਬਹੁਤ ਹੱਦ ਤਕ ਕਾਣਵਾਈ ਆਦਰਸ਼ਾਂ ਦੀ ਧੁੰਦ ਵਿਚ ਫਸ ਜਾਂਦਾ ਹੈ (ਇਹ ਗੱਲ ਉਸ ਦੀਆਂ ਆਰੰਭਕ ਰਚਨਾਵਾਂ ਲਈ ਸਹੀ ਹੈ)। ਜੇ ਸ਼ਿੱਲਰ ਸੰਸਾਰ ਦਾ ਵਿਚਾਰਾਂ ਵਿਚ ਰੂਪਾਂਤਰ ਕਰਦਾ ਹੈ ਤਾਂ ਸ਼ੈਕਸਪੀਅਰ ਵਿਚਾਰਾਂ ਦਾ ਸੰਸਾਰ ਵਿਚ ਰੂਪਾਂਤਰ ਕਰ ਦਿੰਦਾ ਹੈ। ਮਾਰਕਸ ਨੂੰ ਸ਼ੈਕਸਪੀਅਰ ਵਿਚ ਇਹੀ ਵਿਵਹਾਰਕ ਕ੍ਰਿਆ ਸ਼ੀਲ ਸਿਧਾਂਤ ਚੰਗਾ ਲਗਿਆ। [ਮਿੰਨਾ ਕਾਟਸਕੀ ਨੂੰ ਲਿਖੇ ਪੱਤਰ ਵਿਚ ਐਂਗਲਜ਼ ਨੇ ਸ਼ਿੱਲਰ ਦੇ ਜਿਸ ਨਾਟਕ "ਛੜਯੰਤਰ ਤੇ ਪ੍ਰੇਮ" ਦੀ ਪ੍ਰਵਿਰਤੀਆਤਮਕਤਾ ਦੀ ਪ੍ਰਸ਼ੰਸਾ ਕੀਤੀ ਹੈ ਉਸ ਵਿਚ ਸਭਾਪਤੀ ਵਾਨ ਵਾਲਟਰ ਦੇ ਪੁੱਤਰ ਫਰਡੀਨੰਡ ਅਤੇ ਇਕ ਬੁਰਜੁਆ ਪਰਿਵਾਰ ਦੀ ਸਧਾਰਨ ਮੁਟਿਆਰ ਲੂਈਸੇ ਮਿਲਰਣ ਦੀ ਪ੍ਰੇਮ ਕਹਾਣੀ ਹੈ ਜਿਸ ਵਿਚ ਸਾਰੇ ਦੇਸ਼ ਦੀ ਪ੍ਰਬਿਰਤੀ, ਸਾਰੇ ਸਾਧਾਰਨ ਨਾਗਰਿਕਾਂ ਦੀਆਂ ਉਮੰਗਾਂ, ਪੀੜਾਂ ਅਤੇ ਸ਼ੋਸ਼ਕਾਂ ਦੇ ਜ਼ੁਲਮ ਅੰਕਤ ਹੋਏ ਹਨ। ਇਸ ਬੁਰਜੂਆ ਦੁਖਾਂਤ ਵਿਚ ਇਕ ਬੰਨੇ ਤਾਂ ਸਰਲ ਜਵਾਨਾਂ ਦੀ ਪਵਿੱਤਰ ਤੇ ਕੁਲੀਨ ਪ੍ਰੇਮ ਕਹਾਣੀ ਹੈ ਜਿਸ ਵਿਚ ਸਾਧਾਰਨ ਜੀਵ–ਜਿਵੇਂ ਲੂਈਸੇ, ਉਸਦਾ ਪਿਤਾ, ਰਾਜ ਸਭਾ ਦਾ ਲੋਕ ਗਾਇਕ ਆਦਿ ਹਨ ਤਾਂ ਦੂਸਰੇ ਬੰਨੇ ਸਾਮੰਤੀ ਸਮਾਜ ਦੀ ਕਠੋਰਤਾ, ਰਾਜ ਸਭਾ ਦੇ ਛੜਯੰਤਰ, ਸਾਮੰਤੀ ਨਿਰਪੇਖਤਾ ਤੇ ਪਛੜਾਪਨ ਅੰਕਤ ਕੀਤਾ ਗਿਆ ਹੈ। ਦਰਬਾਰੀ ਸਮਾਜ ਦੇ ਪਤਣ ਦਾ ਪ੍ਰਤੀਕ ਵਾਨ ਵਾਲਟਰ ਹੈ ਜੋ ਕਿਸੇ ਵੀ ਨਿਵਾਣ ਤਕ ਡਿਗ ਸਕਦਾ ਹੈ। ਇਸ ਤਰ੍ਹਾਂ ਇਸ ਕਿਰਤ ਵਿਚ ਸ਼ਿੱਲਰ ਨੇ ਦੋ ਪ੍ਰੇਮੀ ਹਿਰਦਿਆਂ ਦੀ ਕਥਾ ਹੀ ਨਹੀਂ ਕਹੀ, ਆਪਣੇ ਸਮੇਂ ਦੀਆਂ ਅਤਿਅੰਤ ਭਖਦੀਆਂ ਰਾਜਨੀਤਕ ਸਮਸਿਆਵਾਂ ਨੂੰ ਉਠਾਇਆ, ਪਤਨਮੁਖ ਸਾਮੰਤੀ ਸਮਾਜ ਤੇ ਉਭਰਦੇ ਹੋਏ ਬੁਰਜੂਆ ਸਮਾਜ ਦੀ ਤੁਲਨਾ ਕੀਤੀ ਅਤੇ ਦਰਬਾਰੀ ਸਾਮੰਤਾਂ ਦੀ ਕਠੋਰਤਾ ਤੇ ਅਤਿਆਚਾਰਾਂ ਦਾ ਪਰਦਾ ਫਾਸ਼ ਕੀਤਾ] ਸ਼ਿੱਲਰ ਰੀਪਬਲਕਨ ਸੀ ਤੇ ਮਹਾਨ ਕਲਾਕਾਰ ਦੀਆਂ ਸਭ ਸਮਰੱਥਾਵਾਂ ਨਾਲ ਪੂਰਨ ਸੀ। ਇਸ ਲਈ ਉਹ ਜਿੰਨਾਂ ਵਰਾਟ ਕੈਨਵੱਸ ਲੈ ਸਕਿਆ ਉਸਦਾ ਇਕ ਕੋਣਾ ਵੀ ਫਰਡੀਨੰਡ ਲਾਸ਼ਾਲੇ ਦਾ ਚਰਚਿਤ ਨਾਟਕ 'ਫਰੇਂਡਵਾਨ ਸਕਿਨਜੇਨ' ਨਹੀਂ ਛੂਹ ਸਕਿਆ। ਸ਼ਿੱਲਰ ਆਪਣੇ ਸਮੇਂ ਦੀ ਬਾਂਝ ਸ਼ਤਾਬਦੀ ਤੋਂ ਜਾਣੂੰ ਸੀ ਪਰ ਉਸਦੀ ਸਭ ਤੋਂ ਵਡੀ ਕਮਜ਼ੋਰੀ ਸੰਤੁਲਨ ਦੀ ਅਣਹੋਂਦ ਸੀ। ਉਹ ਪਾਤਰਾਂ ਨੂੰ ਆਪਣੀਆਂ ਮਨੋ-ਵਿਗਿਆਨਕ ਤੇ ਕੁਦਰਤੀ ਦ੍ਰਿਸ਼ਟੀਆਂ ਤੋਂ ਵਖ ਕਰਕੇ ਆਪਣੇ ਸਿਧਾਂਤਾਂ ਦਾ ਸਿੱਧਾ ਵਕਤਾ ਜਾਂ ਉਪਦੇਸ਼ਕ ਬਣਾ ਦਿੰਦਾ ਸੀ। ਮਾਰਕਸ ਨੇ ਸ਼ਿੱਲਰ ਦੀ ਇਸ ਕਮਜ਼ੋਰੀ ਨੂੰ ਹੀ ਨਿੰਦਿਆ ਹੈ ਜੋ ਕੱਚੇ ਕਲਾਕਾਰਾਂ ਦੁਆਰਾ ਬੇਹੱਦ ਭੱਦੀ ਬਣਾ ਦਿੱਤੀ ਜਾਂਦੀ ਹੈ।

ਇਸਦੇ ਉਲਟ ਸ਼ੈਕਸਪੀਅਰ ਨੇ ਆਪਣੇ ਸਮੇਂ ਦੇ ਕੁਲੀਨਾਂ ਤੇ ਸਾਧਾਰਨ ਜੀਵਾਂ ਦੇ ਸਮਾਜ ਦਾ ਬਹੁਪੱਖੀ ਵਰਨਣ ਕੀਤਾ। ਭਾਵੇਂ ਸ਼ੈਕਸ਼ਪੀਅਰ ਦੇ ਕੋਈ ਦਾਰਸ਼ਨਿਕ ਵਿਚਾਰ ਨਹੀਂ ਸਨ, ਫਿਰ ਵੀ ਜੀਵਨ ਦੀਆਂ ਸਭ ਘਟਨਾਵਾਂ ਵਲ ਉਸਦੀ ਬਹੁਤ ਸੂਖਮ ਪਹੁੰਚ ਸੀ। ਪ੍ਰਾਲਬੱਧ ਅਤੇ ਆਦਤਾਂ, ਸ਼ਕਲਾਂ ਤੇ ਵੇਸ਼ ਭੂਸ਼ਾ, ਭਾਵ ਤੇ ਸੰਵੇਗ, ਪਰੇਮ ਤੇ ਘਿਰਣਾ, ਦਯਾ ਤੇ ਕਠੋਰਤਾ, ਹਾਸਾ ਤੇ ਰੁਦਨ, ਮੰਦਹਾਲੀ ਤੇ ਸ਼ਾਨ ਸ਼ੌਕਤ, ਸਵਾਸਥ ਤੇ ਬੀਮਾਰੀ, ਵਿਦੂਸ਼ਕ ਤੇ ਚਕਰਵਰਤੀ ਸਮਰਾਟ, ਚਰਿੱਤਰ ਤੇ ਸਥਿਤੀਆਂ, ਪਸ਼ੂ ਤੇ ਪੰਛੀ, ਖੇਡ ਤੇ ਯੁੱਧ, ਸੜਕ ਦੀਆਂ ਹਲਚਲਾਂ ਤੇ ਆਕਾਸ਼ ਦਾ ਰੁਮਾਨੀ ਚੰਦਰਮਾਂ, ਰਾਜ ਕਾਜ ਤੇ ਘਟਨਾਵਾਂ, ਸੂਚਨਾਵਾਂ ਤੇ ਛੜ-

ਜੰਤਰ, ਪ੍ਰੇਤ ਤੇ ਪਿਸ਼ਾਚ, ਸ਼ਕਤੀ ਤੇ ਕਮਜ਼ੋਰੀ. ਕੁਲੀਨ ਤੇ ਸਾਧਾਰਨ ਜੀਵ, ਭੂਤਕਾਲ ਤੇ ਵਰਤਮਾਨ—ਇਹ ਸਾਰੇ ਉਸ ਦੇ ਮੱਥੇ ਵਿਚ ਰੌਸ਼ਨ ਇਮੇਜਾਂ ਵਾਂਗ ਝਿਲਮਿਲਾਉਂਦੇ ਸਨ ਤੇ ਉਚਿਤ ਮੌਕੇ ਉਪਰ ਕਲਾ ਕਿਰਤਾਂ ਵਿਚ ਅੰਕਤ ਹੋ ਉਠਦੇ ਸਨ। ਇੰਨੀ ਵਰਾਟ ਮਾਨਵਤਾ ਨੂੰ ਅਧਾਰ ਮੰਨਣ ਕਾਰਨ ਹੀ ਉਸ ਦੀ ਕਲਾ ਵਿਚ ਇਤਿਹਾਸਕ ਕਰਿਸ਼ਮਿਆਂ ਦੇ ਉਸ ਜੁਗ ਦੇ ਤੂਫਾਨ ਉਭਰ ਉਠੇ ਹਨ ਤੇ ਏਸੇ ਕਾਰਨ ਮਾਰਕਸ (ਐਂਗਲਜ਼ ਪਿਛੋਂ) ਉਸਦਾ ਪਰਮ ਭਗਤ ਸੀ। ਯਥਾਰਥ ਪਰਿਵਰਤਨਸ਼ੀਲ ਹੈ। ਇਹ ਨਿਖੇਧਾਂ, ਵਿਰੋਧਾਂ ਤੇ ਅਸੰਗਤੀਆਂ ਨਾਲ ਭਰਿਆ ਹੈ। ਬੀਜ ਵਿਚੋਂ ਅੰਕੁਰ ਨਿਕਲਦਾ ਹੈ, ਪੌਦੇ ਵਿਚੋਂ ਫੁਲ ਖਿੜਦੇ ਹਨ ਅਤੇ ਉਹ ਅਸੰਖ ਨਵੇਂ ਬੀਜਾਂ ਨੂੰ ਉਤਪੰਨ ਕਰਕੇ ਨਸ਼ਟ ਹੋ ਜਾਂਦਾ ਹੈ। ਮਨੁੱਖ ਬੱਚਾ ਹੁੰਦਾ ਹੈ, ਜਵਾਨ ਹੁੰਦਾ ਹੈ, ਬੁਢਾ ਹੋਕੇ ਚਲਾ ਜਾਂਦਾ ਹੈ। ਸ਼ੈਕਸਪੀਅਰ ਦਾ ਯਥਾਰਥ ਉਸਦਾ ਪੂਰਨ ਸੱਚ ਪਰਗਟ ਕਰਦਾ ਹੈ, ਅਣਜਾਣੇ ਹੀ ਉਸ ਵਿਚ ਵਿਰੋਧਾਂ ਨੂੰ ਅਭਿਵਿਅਕਤੀ ਮਿਲ ਜਾਂਦੀ ਹੈ। ਆਪਣੇ ਆਪ ਹੀ ਵਾਦ ਪ੍ਰਤਿਵਾਦ ਪਿਛੋਂ ਸੰਜੋਗ ਹੋ ਜਾਂਦਾ ਹੈ। ਇਸ ਪਰਕਾਰ ਉਸਦੀ ਕਲਾ ਜੀਵੰਤ ਪੂਰਨ ਨੂੰ ਪੇਸ਼ ਕਰਦੀ ਹੈ ਜਿਸਨੂੰ ਵਿਰੋਧ ਵਿਕਾਸ ਅਨੁਸਾਰ ਵਸਤੂਆਂ ਦਾ ਜੀਵਨ ਕਹਾਂਗੇ। ਇਕ ਬਨੇ ਉਸ ਵਿਚ ਸਾਂਸਕ੍ਰਿਤਕ ਪੈਟਰਨ ਦੇ ਅਨੁਰੂਪ ਉਹ ਯਥਾਰਥਵਾਦ ਹੈ ਜਿਸ ਵਿਚ ਭੂਤ, ਪਰੇਤ, ਪਿਸ਼ਾਚਾਂ ਦੀ ਵੀ ਅੰਧਵਿਸ਼ਵਾਸੀ ਦੁਨੀਆ ਹੈ, ਤੇ ਦੂਸਰੇ ਬੰਨੇ ਸੁੰਦਰ ਕਲਪਣਾ ਦੀਆਂ ਕਾਲੀ-ਦਾਸੀ ਉਡਾਣਾਂ ਹਨ। ਇਕ ਬੰਨੇ ਉਹ ਵਿਆਪਕ ਮਾਨਵਤਾ ਨੂੰ ਗ੍ਰਹਿਣ ਕਰਦਾ ਹੈ ਤੇ ਦੂਸਰੇ ਬੰਨੇ ਨਿਕੀ ਤੋਂ ਨਿਕੀ ਪੀੜ ਵਿਚ ਡੁਬਦਾ ਹੈ। ਇਸੇ ਕਾਰਨ ਉਹ ਸੁਖਾਂਤ ਤੇ ਦੁਖਾਂਤ ਦੋਨਾਂ ਵਿਚ ਸੰਤੁਲਨ ਪ੍ਰਾਪਤ ਕਰਕੇ ਦੁਨਿਆਵੀ ਦੁਖਾਂਤਕਾਰਾਂ ਦੀ ਅਗਲੀ ਕਤਾਰ ਵਿਚ ਜਾ ਬੈਠਦਾ ਹੈ। ਉਸਦੇ ਸੁਖਾਂਤਾਂ ਵਿਚ ਦੋ ਸੁੰਦਰ ਕੁਲੀਨ ਮੁਟਿਆਰ ਨਾਇਕਾਵਾਂ ਹੁੰਦੀਆਂ ਹਨ ਜੋ ਪਿਛੋਂ ਆਪਣੇ ਪਰੇਮੀਆਂ ਨਾਲ ਵਿਆਹ ਕਰ ਲੈਂਦੀਆਂ ਹਨ ਅਤੇ ਉਸਦੇ ਦੁਖਾਂਤਾਂ ਵਿਚ ਇਕ ਨਾਇਕ ਹੁੰਦਾ ਹੈ ਜਿਸਦੀ ਭਾਗ ਦੇ ਕਾਰਨ ਮੌਤ ਹੋ ਜਾਂਦੀ ਹੈ, ਉਸਦੀਆਂ ਪੀੜਾਂ ਦੌਰਾਨ ਬਦਲਾ, ਹਤਿਆਵਾਂ ਅਤੇ ਤਬਾਹੀ ਦਾ ਤਾਂਡਵ ਹੁੰਦਾ ਹੈ ਅਤੇ ਸੰਜੋਗ ਤੇ ਉਪਰ-ਪ੍ਰਾਕ੍ਰਿਤਕ ਤੱਤਾਂ ਦੇ ਸੰਜੋਗ ਨਾਲ ਉਸਦਾ ਅੰਤ ਹੋ ਜਾਦਾ ਹੈ। ਸੁਖਾਂਤ ਇਕ ਮਧੁਰ ਤੇ ਖੁਸ਼ਹਾਲ ਦੁਨੀਆਂ ਪੇਸ਼ ਕਰਦਾ ਹੈ ਤਾਂ ਦੁਖਾਂਤ ਕਾਲਾ ਤੇ ਪਛਤਾਵਿਆਂ ਨਾਲ ਭਰਿਆ ਸਮਾਜ। ਸੁਖਾਂਤ ਦਾ ਕੇਂਦਰ ਇਕ ਆਦਰਸ਼ਕ ਨਾਇਕਾ ਹੁੰਦੀ ਹੈ ਤਾਂ ਦੁਖਾਂਤ ਦਾ ਇਕ ਦੁਖਾਂਤਕ ਨਾਇਕ (ਪਰੇਮ ਕਥਾਵਾਂ ਨੂੰ ਛੱਡਕੇ)। ਮੁਖ ਚਿੱਤਰ ਸਾਮੰਤ ਹੀ ਹੈ। ਫਿਰ ਵੀ ਸ਼ੈਕਸਪੀਅਰ ਦੀ ਕਲਾ ਵਿਚ ਮਨੁਖ ਨਿਗੂਣਾ ਨਹੀਂ ਜਾਪਦਾ, ਉਹ ਇਕ ਛੋਟਾ ਜਿਹਾ ਨਿਗੂਣਾ ਮਨੁਖ ਨਹੀਂ ਲੱਗਦਾ। ਮਨੁਖ ਤੇ ਸਮਾਜ ਦੀ 'ਪੂਰਨਤਾ' ਜਾਣੋਂ ਸਾਹਮਣੇ ਆਕੇ ਖੜੀ ਹੋ ਜਾਂਦੀ ਹੈ। ਇਹੀ ਸ਼ੈਕਸਪੀਅਰਕਰਣ ਹੈ।

## ਪ੍ਰੀਤਮ ਸਿੰਘ

# ਸ਼੍ਰੇਣੀ ਘੋਲ ਤੇ ਸਾਹਿਤ

ਸ਼੍ਰੇਣੀ ਘੋਲ ਮਾਰਕਸਵਾਦੀ ਦਰਸ਼ਣ ਦੀ ਆਧਾਰ ਸ਼ਿਲਾ ਹੈ। ਵਿਸ਼ਲੇਸ਼ਨ ਦੇ ਇਸ ਸੰਦ ਨੂੰ, ਜਿਸ ਦੀ ਘਾੜਤ ਕਾਰਲ ਮਾਰਕਸ ਨੇ ਮਨੁਖੀ ਇਤਿਹਾਸ ਗਤੀ ਦੀ ਵਿਆਖਿਆ ਲਈ ਕੀਤੀ ਸੀ, ਮਾਰਕਸਵਾਦੀ ਸਾਹਿਤਕਾਰਾਂ ਨੇ ਸਾਹਿੱਤ ਤੇ ਕਲਾ ਦੇ ਖੇਤਰ ਵਿਚ ਵੀ ਵਰਤੋਂ ਵਿਚ ਲਿਆਂਦਾ ਹੈ। ਇਸ ਲਈ ਇਹ ਅਤਿ ਅਵੱਸ਼ਕ ਹੈ ਕਿ ਪਹਿਲਾਂ ਮਾਰਕਸ ਦੇ ਸ਼੍ਰੇਣੀਆਂ ਸੰਬੰਧੀ ਸੰਕਲਪ ਨੂੰ ਸਮਝਿਆ ਜਾਵੇ, ਅਤੇ ਸ਼੍ਰੇਣਿਕ ਸੰਘਰਸ਼ ਦੇ ਸਿਧਾਂਤ ਨੂੰ ਚੰਗੀ ਤਰ੍ਹਾਂ ਘੋਖਿਆ ਜਾਵੇ। ਇਸ ਤੋਂ ਉਪਰੰਤ ਹੀ ਅਸੀਂ ਇਹ ਨਿਰਨਾ ਕਰਨ ਯੋਗ ਹੋ ਸਕਾਂਗੇ ਕਿ ਇਸ ਸਿਧਾਂਤ ਨੂੰ ਸਾਹਿਤ ਤੇ ਕਲਾ ਦੇ ਖੇਤਰ ਵਿਚ ਲਾਗੂ ਕਰਨਾ ਕਿਥੋਂ ਤਕ ਉਚਿਤ ਹੈ ?

ਮਨੁੱਖੀ ਸਮਾਜ ਵੱਖ ਵੱਖ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਹੈ, ਇਨ੍ਹਾਂ ਵਿਚਕਾਰ ਪ੍ਰਸਪਰ ਸੰਘਰਸ਼ ਚਲਦਾ ਰਹਿੰਦਾ ਹੈ, ਜਿਹੜਾ ਕਿ ਇਤਿਹਾਸ ਦੇ ਸੰਚਲਣ ਦਾ ਕਾਰਨ ਬਣਦਾ ਹੈ। ਮਾਰਕਸ ਦੇ ਵਿਚਾਰ ਅਨੁਸਾਰ ਹੁਣ ਤਕ ਹੋਂਦ ਵਿਚ ਆਏ ਮਨੁੱਖੀ ਸਮਾਜ ਦਾ ਇਤਿਹਾਸ, ਸ਼੍ਰੇਣਿਕ ਸੰਘਰਸ਼ ਦਾ ਇਤਿਹਾਸ ਹੈ। ਮਨੁੱਖੀ ਸਮਾਜ ਆਦਿ ਕਾਲੀ ਸਮਾਜਵਾਦ, ਜਾਗੀਰਦਾਰੀ ਦੇ ਪੜਾਵਾਂ ਵਿਚੋਂ ਲੰਘ ਕੇ ਸਰਮਾਏਦਾਰੀ ਨਿਜ਼ਾਮ ਵਿਚ ਦਾਖਲ ਹੋਇਆ ਹੈ, ਅਤੇ ਇਸ ਤੋਂ ਉਪਰੰਤ ਸਮਾਜਵਾਦ ਵਲ ਵਧੇਗਾ। ਪੈਦਾਵਾਰ ਦੀਆਂ ਵਿਧੀਆਂ ਨੇ ਹਰ ਪੜਾ ਵਿਚ ਵੱਖ ਵੱਖ ਭਾਂਤ ਦੇ ਸਮਾਜ ਤੇ ਸ਼੍ਰੇਣੀਆਂ ਨੂੰ ਜਨਮ ਦਿੱਤਾ ਅਤੇ ਇਨ੍ਹਾਂ ਸ਼ਰੇਣੀਆ ਵਿਚਕਾਰ ਚਲ ਰਿਹਾ ਸੰਘਰਸ਼ ਮਨੁੱਖੀ ਸਮਾਜ ਨੂੰ ਵਿਕਸਤ ਕਰਨ ਲਈ ਜ਼ਿਮੇਦਾਰ ਹੈ।

ਮਾਰਕਸ ਦੇ ਹੋਰਾਂ ਸੰਕਲਪਾਂ ਵਾਂਗ ਸ਼੍ਰੇਣੀ ਘੋਲ ਦਾ ਸੰਕਲਪ ਵੀ ਉਸਦੀ ਵਿਰਾਟ ਵਿਧੀ (Macro approach) ਤੋਂ ਉਪਜਿਆ ਹੈ। ਸ਼੍ਰੇਣੀ ਇਕ ਵਿਰਾਟ (Macro) ਸੰਕਲਪ ਹੈ। ਪਰ ਸਾਹਿਤ ਤੇ ਕਲਾ ਦੇ ਖੇਤਰ ਵਿਚ ਵਿਰਾਟ ਵਿਧੀ ਬਹੁਤੀ ਸਹਾਈ ਨਹੀਂ ਹੋ ਸਕਦੀ। ਸਾਹਿਤ ਤੇ ਕਲਾ ਵਿਅਕਤੀਗਤ ਕਿਰਿਆ ਹੈ। ਕਵਿਤਾ, ਨਾਵਲ, ਕਹਾਣੀ, ਨਾਟਕ ਵਿਅਕਤੀ ਦੀ ਘਾਲਣਾ ਦੇ ਆਸਰੇ ਜਨਮ ਲੈਂਦੇ ਹਨ।

ਇਸ ਕਰਕੇ ਇਨ੍ਹਾਂ ਰਚਨਾਵਾਂ ਵਿਚ ਸਿਰਜਕ ਦੇ ਵਿਚਾਰਾਂ,ਉਸਦੇ ਨਿੱਜੀ ਅਨੁਭਵ,ਉਸਦੀ ਗਿਆਤੀ ਯੋਗਤਾ, ਉਸਦੀ ਆਪਣੀ ਰਚਨਾ ਨੂੰ ਲਿਸ਼ਕਾਉਣ ਲਈ ਕੀਤੀ ਹੋਈ ਮਿਹਨਤ ਦਾ ਸਪਸ਼ਟ ਝਲਕਾਰਾ ਮਿਲਦਾ ਹੈ। ਭਾਵੇਂ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਵਿਅਕਤੀ ਵੀ ਸਮਾਜ ਵਿਚ ਹੀ ਵਿਚਰਦਾ ਹੈ ਅਤੇ ਇਸ ਲਈ ਸਮਾਜ ਵਿਚ ਹੋ ਰਹੀ ਉਥਲ ਪੁਥਲ ਤੋਂ ਵੀ ਪ੍ਰਭਾਵਤ ਹੁੰਦਾ ਹੈ, ਪਰ ਏਥੇ ਦੇਖਣ ਵਾਲੀ ਗੱਲ ਇਹ ਹੈ ਕਿ ਸਿਰਜਣਾ ਦੇ ਖੇਤਰ ਵਿਚ ਪ੍ਰਧਾਨ

ਸਥਾਨ ਵਿਅਕਤੀ ਦਾ ਹੈ ਜਾਂ ਸਮੂਹ ਦਾ । ਗੋਰਕੀ ਦੇ ਵਿਚਾਰ ਅਨੁਸਾਰ,"ਵੱਡੀ ਤੋਂ ਵੱਡੀ ਪੁਨਰ ਜਾਗ੍ਰਤੀ ਸਦਾ ਤੋਂ ਵਿਅਕਤੀ ਸਦਕਾ ਹੀ ਹੋਂਦ ਵਿਚ ਆਈ ਹੈ ਅਤੇ ਚਿਰਾਂ ਤਕ ਉਸ ਤੇ ਹੀ ਨਿਰਭਰ ਰਹੇਗੀ । ਅਠਾਰਵੀਂ–ਅਰਥਾਤ ਯੂਰਪੀ ਪੁਨਰ ਜਾਗ੍ਰਤੀ ਵਿਅਕਤੀਵਾਦ ਦੀ ਹੀ ਜਿੱਤ ਸੀ ।"

ਏਥੇ ਇਹ ਪ੍ਰਸ਼ਨ ਉਠਾਇਆ ਜਾਣਾ ਸੁਭਾਵਕ ਹੈ ਕਿ ਕੀ ਸਾਡੀ ਮਾਨਸਿਕ ਦਸ਼ਾ ਭੌਤਕ ਵਾਤਾਵਰਨ ਤੇ ਆਧਾਰਤ ਨਹੀਂ ? ਮਾਰਕਸ ਦੇ ਵਿਚਾਰ ਅਨੁਸਾਰ,"ਸਮਾਜਕ ਉਤਪਾਦਨ ਵਿਚ ਜੁਟੇ ਹੋਣ ਕਾਰਨ, ਕਿਰਤੀ ਨਿਸ਼ਚਤ ਪੈਦਾਵਾਰੀ ਰਿਸ਼ਤਿਆਂ ਨੂੰ ਹੋਂਦ ਵਿਚ ਲਿਆਂਦੇ ਹਨ, ਜਿਹੜੇ ਕਿ ਵਿਕਾਸ ਦੇ ਨਿਸ਼ਚਤ ਪੜਾ ਦੀਆਂ ਪਦਾਰਥਕ ਉਤਪਾਦਨ ਸ਼ਕਤੀਆਂ ਦੇ ਅਨੁਕੂਲ ਹੁੰਦੇ ਹਨ । ਇਨ੍ਹਾਂ ਪੈਦਾਵਾਰੀ ਰਿਸ਼ਤਿਆਂ ਦੇ ਸਮਸਤ ਯੋਗ ਤੋਂ ਸਮਾਜ ਦਾ ਆਰਥਕ ਢਾਂਚਾ ਹੋਂਦ ਵਿਚ ਆਉਂਦਾ ਹੈ – ਅਸਲ ਨੀਂਹ, ਜਿਸ ਦੇ ਆਸਰੇ ਕਾਨੂੰਨੀ ਤੇ ਰਾਜਨੀਤਕ ਉਸਾਰ ਖੜ੍ਹਾ ਹੁੰਦਾ ਹੈ ਅਤੇ ਜਿਹੜਾ ਸਮਾਜਕ ਚੇਤਨਤਾ ਦੇ ਨਿਸ਼ਚਤ ਰੂਪਾਂ ਦੇ ਅਨੁਕੂਲ ਹੁੰਦਾ ਹੈ । ਪਦਾਰਥਕ ਜੀਵਨ ਵਿਚ ਉਤਪਾਦਨ ਪ੍ਰਣਾਲੀ ਹੀ ਸਮਾਜਕ, ਰਾਜਨੀਤਕ, ਤੇ ਬੌਧਕ ਜੀਵਨ ਦੀਆਂ ਸਾਮਾਨਯ ਪ੍ਰਕਿਰਿਆਵਾਂ ਨੂੰ ਨਿਰਧਾਰਤ ਕਰਦੀ ਹੈ ।" ਇਸ ਟੂਕ ਵਿਚ 'ਸਮਾਜਕ ਚੇਤੰਨਤਾ' ਅਤੇ 'ਸਮਾਜਕ, ਰਾਜਨੀਤਕ ਤੇ ਬੌਧਕ ਜੀਵਨ ਦੀਆਂ ਸਮਾਨਯ ਪ੍ਰਕਿਰਿਆਵਾਂ' ਵੱਲ ਉਚੇਚਾ ਧਿਆਨ ਦੇਣ ਦੀ ਲੋੜ ਹੈ । ਇਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਮਾਰਕਸ ਦਾ ਇਹ ਵਿਚਾਰ ਕਿ ਮਨੋ ਦਸ਼ਾ ਝਲਕਾਰਾ ਹੈ ਪਦਾਰਥਕ ਜੀਵਨ ਦਾ, ਉਸਦੀ ਵਿਰਾਟ ਵਿਧੀ ਤੋਂ ਹੀ ਉਪਜਿਆ ਹੈ ਅਤੇ ਉਹ ਵਿਰਾਟ ਪੱਧਰ ਤੇ ਹੀ ਸਮੱਸਿਆ ਦਾ ਹੱਲ ਸੁਝਾਉਂਦਾ ਹੈ । ਅਸੀਂ ਇਸ ਨੂੰ ਵਾਮਨ (micro) ਪੱਧਰ ਤੇ ਉਪਜੀ ਸਮੱਸਿਆ ਦੇ ਹਲ ਲਈ ਨਹੀਂ ਵਰਤ ਸਕਦੇ । ਪਰ ਸਾਹਿਤ ਤੇ ਕਲਾ ਦੇ ਖੇਤਰ ਵਿਚ ਅਸੀਂ ਵਿਅਕਤੀ ਦੀਆਂ ਸਮੱਸਿਆਵਾਂ ਅਤੇ ਉਸਦੇ ਮਨ ਅੰਦਰ ਵਸ ਰਹੀ ਦੁਨੀਆਂ ਨੂੰ ਦਰਸਾਉਂਦੇ ਹਾਂ ।

ਮਾਰਕਸ ਨੇ ਸ਼ਰੇਣੀਆਂ ਤੇ ਸ਼ਰੇਣੀ ਘੋਲ ਦਾ ਤਾਂ ਥਾਵੇਂ ਪਰਥਾਵੇਂ ਜ਼ਿਕਰ ਕੀਤਾ ਹੈ, ਪਰ ਸ਼ਰੇਣੀ ਨੂੰ ਕਿਧਰੇ ਵੀ ਪ੍ਰੀਭਾਸ਼ਤ ਨਹੀਂ ਕੀਤਾ । ਸ਼ਰੇਣੀ ਤੋਂ ਮਾਰਕਸਵਾਦੀਆਂ ਦਾ ਕੀ ਭਾਵ ਹੈ, ਇਹ ਸਮਝਣ ਲਈ ਅਸੀਂ ਕਰਿਸਟਫਰ ਕਾਡਵੈਲ ਦਾ ਸਹਾਰਾ ਲੈਂਦੇ ਹਾਂ । ਉਸਦੇ ਕਥਨ ਅਨੁਸਾਰ, "ਮਾਰਕਸਵਾਦੀ ਅਰਥਾਂ ਵਿਚ, ਸ਼ਰੇਣੀ ਕੇਵਲ ਮਨੁੱਖਾਂ ਦਾ ਗਰੋਹ ਹੈ ਜਿਨ੍ਹਾਂ ਦਾ ਜੀਵਨ ਅਨੁਭਵ ਬੁਨਿਆਦੀ ਤੌਰ ਤੇ ਮਿਲਦਾ ਜੁਲਦਾ ਹੈ, ਅਰਥਾਤ, ਉਨ੍ਹਾਂ ਦੇ ਔਸਤੀ ਅੰਦਰੂਨੀ ਮਤਭੇਦ, ਦੂਜੀਆਂ ਸ਼ਰੇਣੀਆਂ ਦੇ ਮਨੁੱਖਾਂ ਦੇ ਜੀਵਨ ਅਨੁਭਵ ਦੇ ਬਾਹਰਮੁਖੀ ਮਤ ਭੇਦਾਂ ਤੋਂ ਘਟ ਹੁੰਦੇ ਹਨ । ਜਿਨ੍ਹਾਂ ਨੂੰ ਸਮਾਜਕ ਮਨੋਵਿਗਿਆਨ ਦੀ ਰਤੀ ਭਰ ਵੀ ਵਾਕਫ਼ੀਅਤ ਹੈ ਉਹ ਜਾਣਦੇ ਹਨ ਕਿ ਸਮੂਹ ਮਨੋਵਿਗਿਆਨ (Group psychology) ਵਿਅਕਤੀ ਦੀ ਮਨੋਦਸ਼ਾ ਤੋਂ ਬਹੁਤ ਭਿੰਨ ਹੈ ਸਮੂਹ ਇਕਾਈਆਂ ਦੇ ਜੋੜ ਦਾ ਪਰਿਨਾਮ ਸਰੂਪ ਨਹੀਂ । ਵਿਅਕਤੀਆਂ ਦੇ ਸੰਗਠਨ ਨਾਲ ਸਮੂਹ ਜਨਮਦਾ ਹੈ ਪਰ ਵਿਅਕਤੀ ਰੂਪ ਵਿਚ ਸਮੂਹ ਤੋਂ ਵੱਖ ਹਨ । ਸਮੂਹ ਦੀ ਮਨੋ ਦਸ਼ਾ ਨੂੰ ਅਸੀਂ ਵਿਅਕਤੀ ਦੀ ਮਨੋ ਦਸ਼ਾ ਤੇ ਇਨਬਿਨ ਲਾਗੂ ਨਹੀਂ ਕਰ ਸਕਦੇ । ਸੋ ਗਰੋਹ ਦੀ ਮਨੋ ਵਿਰਤੀ ਅੱਡ ਹੈ ਤੇ ਵਿਅ-ਕਤੀ ਦੀ ਅੱਡ, ਭਾਵੇਂ ਵਿਅਕਤੀਆਂ ਦੇ ਸੰਗਠਨ ਕਾਰਨ ਹੀ ਸਮੂਹ ਹੋਂਦ ਵਿਚ ਆਉਂਦਾ ਹੈ । ਸਮੂਹ ਮਨੋਵਿਗਿਆਨ ਦੇ ਨਿਯਮ ਵਿਅਕਤੀ ਦੀ ਮਾਨਸਿਕ ਅਵਸਥਾ ਨੂੰ ਸਮਝਣ ਵਿਚ ਸਹਾਈ ਨਹੀਂ ਹੋ ਸਕਦੇ ।

ਮਾਰਕਸ ਦਾ ਪ੍ਰੋਲਤਾਰੀ ਕੋਈ ਹੱਡ ਮਾਸ ਦਾ ਵਿਅਕਤੀ ਨਹੀਂ । ਇਹ ਇਕ ਅਮੂਰਤ

(abstract) ਸੰਕਲਪ ਹੈ । ਜਿਵੇਂ ਐਡਮ ਸਮਿਥ ਨੇ ਆਰਥਕ ਮਨੁਖ (economic man) ਦੀ ਘਾੜਤ ਕੇਵਲ ਆਰਥਕ ਵਿਸ਼ਲੇਸ਼ਨ ਲਈ ਘੜੀ ਸੀ, ਤਿਵੇਂ ਮਰਕਸ ਲਈ ਪ੍ਰੋਲਤਾਰੀ ਕੇਵਲ ਆਰਥਕ ਤੇ ਸਮਾਜਕ ਸਥਿਤੀ ਦੇ ਵਿਸ਼ਲੇਸ਼ਨ ਦਾ ਹੀ ਇਕ ਸਾਧਨ ਹੈ ।

ਪਰ ਸਾਹਿਤ ਵਿਚ ਅਤੇ ਵਿਸ਼ੇਸ਼ ਤੌਰ ਤੇ ਗਲਪ ਸਾਹਿੱਤ ਦੇ ਖੇਤਰ ਵਿਚ ਸਾਡਾ ਵਾਹ ਹੱਡ ਮਾਸ ਦੇ ਵਿਅਕਤੀ ਤੇ ਉਸਦੀ ਮਾਨਸਿਕ ਦਸ਼ਾ ਨਾਲ ਪੈਂਦਾ ਹੈ। ਸਾਹਿਤ ਵਿਅਕਤੀ ਦੇ ਮਨੋਭਾਵਾਂ ਦਾ ਅਧਿਅਨ ਕਰਦਾ ਹੈ ਨ ਕਿ ਕਿਸੇ ਸ਼੍ਰੇਣੀ ਦਾ । ਇਹ ਇਕ ਮਹੱਤਵ ਪੂਰਨ ਨੁਕਤਾ ਹੈ ਜਿਸ ਨੂੰ ਹੁਣ ਤਕ ਮਾਰਕਸਵਾਦੀ ਸਿਧਾਂਤਕਾਰ ਅੱਖੋਂ ਉਹਲੇ ਕਰਦੇ ਆਏ ਹਨ। ਇਸ ਪਖੋਂ ਅਣਗਹਿਲੀ ਵਰਤਣ ਕਾਰਨ, ਮਾਰਕਸਵਾਦੀ ਸਾਹਿਤ ਨੇ ਜੀਂਦੇ ਜਾਗਦੇ ਪਾਤਰਾਂ ਦੀ ਥਾਂ ਕਠ-ਪੁਤਲੀਆਂ ਨੂੰ ਜਨਮ ਦਿਤਾ ਹੈ। ਪ੍ਰਗਤੀਵਾਦੀ ਗਲਪ ਜਾਨਦਾਰ ਨਾਇਕ ਪੈਦਾ ਕਰਨ ਵਿਚ ਨਿਸਫਲ ਰਹੀ ਹੈ ਕਿਉਂਕਿ ਮਾਰਕਸਵਾਦੀ ਗਲਪਕਾਰਾਂ ਨੇ ਵਿਅਕਤੀ ਨੂੰ ਆਪਣੇ ਅਧਿਅਨ ਦਾ ਨਿਸ਼ਾਨਾ ਨਹੀਂ ਬਣਾਇਆ । ਉਨਾਂ ਨੂੰ ਸਦਾ ਸ਼੍ਰੇਣੀ ਤੇ ਸ਼੍ਰੇਣੀ ਹਿਤਾਂ ਦੀ ਫਿਕਰ ਲੱਗੀ ਰਹਿੰਦੀ ਹੈ। ਉਨਾਂ ਦੀ ਪਰਤਿਭਾ ਨੂੰ ਵਿਅਕਤੀ ਆਕ੍ਰਸ਼ਤ ਨਹੀਂ ਕਰਦਾ, ਉਨ੍ਹਾਂ ਦਾ ਸਮੁੱਚਾ ਧਿਆਨ ਸ਼੍ਰੇਣੀਆਂ ਵਲ ਰਹਿੰਦਾ ਹੈ । ਉਹ ਵਿਅਕਤੀ ਨੂੰ ਚਿਤਰਨ ਲੱਗਿਆਂ, ਸ਼੍ਰੇਣੀ ਨੂੰ ਸਾਮ੍ਹਣੇ ਰਖਦੇ ਹਨ। ਉਹਨਾਂ ਦੀਆਂ ਲਿਖਤਾਂ ਵਿਚ ਵਿਅਕਤੀ ਸ਼੍ਰੇਣੀ ਦੇ ਪ੍ਰਤਿਨਿਧ ਰੂਪ ਵਿਚ ਹੀ ਉਭਰਦਾ ਹੈ, ਉਸਦੀ ਨ ਕੋਈ ਆਪਣੀ ਸ਼ਖਸੀਅਤ ਹੁੰਦੀ ਹੈ ਤੇ ਨ ਆਵਾਜ਼। ਇਹੀ ਕਾਰਨ ਹੈ ਕਿ ਅਜਿਹੇ ਨਾਇਕ ਕਿਸੇ ਨੂੰ ਵੀ ਪ੍ਰਭਾਵਤ ਨਹੀਂ ਕਰਦੇ । ਜਦੋਂ ਤਕ ਕੋਈ ਗਲਪਕਾਰ ਵਿਅਕਤੀ ਨੂੰ ਆਪਣੀ ਸਮਰੱਥਾ ਅਨੁਸਾਰ ਵਿਕਸਤ ਹੋਣ ਦਾ ਅਵਸਰ ਨਹੀਂ ਦੇਂਦਾ ਉਨਾਂ ਚਿਰ ਤਕ ਉਹ ਪਾਤਰ ਨਿਰਜਿੰਦ ਹੀ ਰਹੇਗਾ ।

ਸਮੂਹ ਮਨੋ ਵਿਗਿਆਨ ਅਨੁਸਾਰ ਗਰੋਹ ਦੀ ਆਪਣੀ ਵਿਸ਼ੇਸ਼ ਸ਼ਖਸੀਅਤ ਹੁੰਦੀ ਹੈ ਆਪਣੀ ਵੱਖਰੀ ਰੁਚੀ ਹੁੰਦੀ ਹੈ ਅਤੇ ਵੱਖਰਾ ਹੀ ਤਰਕ ਹੁੰਦਾ ਹੈ । ਜਿਹੜੇ ਵਿਅਕਤੀ ਉਸ ਗਰੋਹ ਜਾਂ ਸਮੂਹ ਦਾ ਭਾਗ ਹੁੰਦੇ ਹਨ ਉਨ੍ਹਾਂ ਦੀ ਹਰ ਇਕ ਦੀ ਆਪਣੀ ਅੱਡਰੀ ਸ਼ਖਸੀਅਤ, ਅੱਡਰਾ ਸੋਚਣ ਢੰਗ ਤੇ ਲੱਛਣ ਹੁੰਦਾ ਹੈ। ਪਰ ਜਦੋਂ ਇਕ ਵਿਅਕਤੀ ਸਮੂਹ ਦੇ ਰੂਪ ਵਿਚ ਕਰਮਸ਼ੀਲ ਹੁੰਦੇ ਹਨ ਤਾਂ ਉਹ ਆਪਣੇ ਵਿਅਕਤਿਤਵ ਨੂੰ ਸਮੂਹ ਵਿਚ ਵਿਲੀਨ ਕਰ ਲੈਂਦੇ ਹਨ ਅਤੇ ਇਕ ਨਵੀਂ ਸ਼ਖਸੀਅਤ ਨੂੰ ਜਨਮ ਦਿੰਦੇ ਹਨ, ਜਿਸਦੀ ਮਨੋ ਦਸ਼ਾ ਵਿਅਕਤੀਆਂ ਦੀਆਂ ਮਨੋ ਵਿਰਤੀਆਂ ਤੋਂ ਭਿੰਨ ਹੁੰਦੀ ਹੈ। ਮਾਰਕਸ ਦੀਆਂ ਲਿਖਤਾਂ ਵਿਚ ਇਸ ਗੱਲ ਦੇ ਸਬੂਤ ਮੌਜੂਦ ਹਨ, ਕਿ ਮਾਰਕਸ ਨੂੰ ਇਸ ਸਮੱਸਿਆ ਦੀਆਂ ਗੁੰਝਲਾਂ ਦਾ ਕਾਫੀ ਇਹਸਾਸ ਸੀ। ਇਸੇ ਕਾਰਨ ਉਸ ਨੇ ਵਿਚਾਰ ਪਰਗਟ ਕੀਤਾ ਹੈ, "ਵੱਖ ਵੱਖ ਵਿਅਕਤੀਆਂ ਸਦਕਾ ਸ਼੍ਰੇਣੀ ਉਥੋਂ ਤਕ ਹੀ ਰੂਪਮਾਨ ਹੁੰਦੀ ਹੈ ਜਿੱਥੇ ਉਨ੍ਹਾਂ ਨੇ ਦੂਜੀ ਸ਼੍ਰੇਣੀ ਵਿਰੁਧ ਸਾਂਝਾ ਸੰਗਰਾਮ ਲੜਨਾ ਹੋਵੇ, ਨਹੀਂ ਤਾਂ ਇਕ ਦੂਜੇ ਦੇ ਪ੍ਰਤਿਯੋਗੀ ਹੋਣ ਕਾਰਨ ਉਨ੍ਹਾਂ ਦੇ ਪ੍ਰਸਪਰ ਸਬੰਧ ਪ੍ਰਤਿਕੂਲ ਹੁੰਦੇ ਹਨ ।"

ਸ਼੍ਰੇਣੀ ਅਤੇ ਸ਼੍ਰੇਣੀ ਸੰਘਰਸ਼ ਮਾਰਕਸ ਦੇ ਦਰਿਸ਼ਟੀਕੋਣ, ਅਨੁਸਾਰ ਅਰਥ ਸ਼ਾਸਤਰ ਅਤੇ ਸਮਾਜ ਸ਼ਾਸਤਰ ਦੇ ਪ੍ਰਵਰਗ (categories) ਹਨ । ਮਾਰਕਸ ਨੇ ਪੂੰਜੀਵਾਦ ਦਾ ਵਿਸ਼ਲੇਸ਼ਨ ਕਰਨ ਲਈ ਇਨ੍ਹਾਂ ਸੰਕਲਪਾਂ ਦੀ ਘਾੜਤ ਕੀਤੀ ਸੀ। ਇਹ ਸੰਕਲਪ ਸੁਤੇ ਸਿਧ ਸਾਹਿਤ ਤੇ ਕਲਾ

ਦੇ ਖੇਤਰ ਵਿਚ ਲਾਗੂ ਨਹੀਂ ਕੀਤੇ ਜਾ ਸਕਦੇ, ਜਿਹਾ ਕਿ ਪ੍ਰਗਤੀਵਾਦੀ ਲੇਖਕ ਆਮ ਤੌਰ ਤੇ ਕਰਦੇ ਹਨ । ਇਸ ਨਾਲ ਸਾਹਿਤ ਤੇ ਕਲਾ ਨੂੰ ਚੋਖਾ ਹਾਣ ਹੋਇਆ ਹੈ । ਇਸ ਨਾਲ ਉਹ ਉਸ ਪ੍ਰਯੋਜਨ ਦੀ ਵੀ ਕੁਝ ਸੇਵਾ ਨਹੀਂ ਕਰ ਸਕਦੇ ਜਿਸਦਾ ਉਹ ਦਿਨ ਰਾਤ ਕਲਮਾ ਪੜ੍ਹਦੇ ਹਨ, ਕਿਉਂਕਿ ਸਾਹਿਤ ਪਹਿਲਾਂ ਸਾਹਿਤ ਹੈ ਤੇ ਫੇਰ ਕੁਝ ਹੋਰ । ਪਰ ਉਨ੍ਹਾਂ ਦੇ ਨਾਕਿਸ ਦ੍ਰਿਸ਼ਟੀਕੋਣ ਕਾਰਨ ਸਾਹਿਤ ਸਾਹਿਤ ਨਹੀਂ ਰਹਿੰਦਾ । ਕਰਿਸਟੋਫਰ ਕਾਡਵੈਲ ਨੇ ਲੇਖਕਾਂ ਨੂੰ ਸਲਾਹ ਦੇਂਦਿਆਂ ਹੋਇਆਂ ਲਿਖਿਆ ਹੈ,' ਸਾਡੀ ਮੰਗ ਕਿ ਤੁਹਾਡੀ ਕਲਾ ਪ੍ਰੋਲਤਾਰੀ ਹੇਤੂ ਹੋਵੇ—ਇਹ ਮੰਗ ਨਹੀਂ ਹੈ ਕਿ ਤੁਸੀਂ ਸਵੈਮਤੀ ਪ੍ਰਵਰਗਾਂ (dogmatic categories) ਤੇ ਮਾਰਕਸੀ ਵਾਕੰਸ਼ਾਂ (phrases) ਨੂੰ ਕਲਾ ਤੇ ਲਾਗੂ ਕਰੋ । ਇਹ ਕਰਨਾ ਬੂਰਜਆਪਨ ਹੋਵੇਗਾ ।......

ਸਾਡੀ ਇਹ ਮੰਗ ਨਹੀਂ, ਕਿ ਕਲਾ ਦੇ ਖੇਤਰ ਵਿਚ, ਤੁਸੀਂ ਜਿਸ ਨੂੰ ਪ੍ਰੋਲਤਾਰੀ ਡਿਕਟੇਟਰਸ਼ਿਪ ਆਖਦੇ ਹੋ, ਉਸ ਨੂੰ ਸਵਿਕਾਰ ਕਰੋ । ਦੂਜੇ ਬੰਨੇ ਅਸੀਂ ਕਹਾਂਗੇ, ਤੁਸੀਂ ਉਦੋਂ ਤਕ ਬੁਰਜੁਆ ਹੋ ਜਦੋਂ ਤਕ ਤੁਸੀਂ ਅਪਣੇ ਆਪ ਤੇ ਪ੍ਰੋਲਤਾਰੀ ਡਿਕਟੇਟਰਸ਼ਿਪ ਲਾਗੂ ਕਰਦੇ ਹੋ ਅਤੇ ਪ੍ਰੋਲੇਤਾਰੀ ਸਿਧਾਂਤ ਦੇ ਦੂਜੇ ਖੇਤਰਾਂ ਵਿਚ ਮਕਾਨਕੀ ਢਗ ਨਾਲ ਲਾਗੂ ਕਰਨ ਲਈ, ਫਾਰਮੂਲੇ ਦਰਾਮਦ ਕਰਦੇ ਹੋ ।''

ਇਸ ਵਿਚ ਸੰਦੇਹ ਨਹੀਂ ਕਿ ਇਤਿਹਾਸ ਦਾ ਪਦਾਰਥਵਾਦੀ ਸੰਕਲਪ, ਇਤਿਹਾਸ ਨੂੰ ਸਮਝਣ ਵਿਚ ਬੜੀ ਸਹਾਇਤਾ ਕਰਦਾ ਹੈ ਪਰ ਇਹ ਸਿਧਾਂਤ ਸਰਬ ਵਿਅਪੀ ਨਹੀਂ ਹੈ । ਹਰ ਖੇਤਰ ਦੇ ਆਪਣੇ ਵੱਖਰੇ ਨਿਯਮ ਹਨ ਤੇ ਅੱਡਰਾ ਤਰਕ ਹੈ । ਹਰ ਗੱਲ ਇਤਿਹਾਸ ਦੀ ਆਰਥਕ ਵਿਆਖਿਆ ਅਨੁਸਾਰ ਨਹੀਂ ਵਿਚਰਦੀ ਮਾਰਕਸਵਾਦੀਆਂ ਵਿਚ ਇਹ ਗਲਤ ਰੁਚੀ ਮੁਢ ਤੋਂ ਪ੍ਰਚਲਤ ਚਲੀ ਆ ਰ੍ਹੀ ਹੈ । Emest Belfort Bax, ਐਂਗਲਜ਼ ਦੇ ਇਕ ਮਿੱਤਰ ਨੇ, ਇਸ ਰੁਚੀ ਦੀ ਆਲੋਚਨਾ ਕਰਦਿਆਂ ਹੋਇਆਂ ਲਿਖਿਆ ਹੈ :

' ਜੇ ਤੁਸੀਂ ਐਂਗਲਜ਼ ਨਾਲ ਕਿਸੇ ਖਾਲਸ ਦਾਰਸ਼ਨਿਕ ਜਾਂ ਮਨੋਵਿਗਿਆਨਕ ਸਮੱਸਿਆ ਤੇ ਗਲ ਕਰੋ, ਤਾਂ ਉਹ ਉਸ ਨੂੰ ਕਿਸੇ ਸਮਾਜਕ ਟਕਰਾ ਦੇ ਪਰਗਟਾ ਦੇ ਤੌਰ ਤੇ ਹੀ ਨਿਰੂਪਣ ਕਰ ਸਕਦਾ ਸੀ ਜਾਂ ਉਹ ਇਸ ਨੂੰ ਕਿਸੇ ਵਿਸ਼ੇਸ਼ ਆਰਥਕ ਸ਼ਰੇਣੀ ਦਾ ਉਸਦੇ ਖਾਸ ਵਿਕਾਸ ਪੜਾ ਦਾ ਦ੍ਰਿਸ਼ਟੀਕੋਣ ਸਮਝਦਾ ਸੀ—ਭਾਵੇਂ ਉਹ ਨਿਘਾਰ ਵਲ ਜਾ ਰਹੀ ਫਿਊਡਲ ਸ਼ਰੇਣੀ ਹੋਵੇ ਤੇ ਭਾਵੇਂ ਉਭਰ ਰਹੀ ਪੂੰਜੀਪਤੀ ਸ਼ਰੇਣੀ । ਇੰਜ ਜਾਪਦਾ ਸੀ, ਕਿ ਉਹ ਇਹ ਨਹੀਂ ਸੀ ਵੇਖ ਸਕਦਾ ਕਿ ਸਮੱਸਿਆ ਦਾ ਕੋਈ ਆਪਣਾ ਵੀ ਅੰਤਰੀਵ ਗੁਣ, ਅਰਥ ਅਤੇ ਪੱਖ ਹੁੰਦਾ ਹੈ ।''

ਬਾਅਦ ਵਿਚ ਐਂਗਲਜ਼ ਨੂੰ ਇਸ ਗਲ ਦਾ ਇਹਸਾਸ ਹੋਇਆ ਕਿ ਇਹ ਸਥਿਤੀ ਨੂੰ ਬਹੁਤਾ ਸਹਿਲ ਬਣਾ ਕੇ ਵੇਖਣ ਵਾਲੀ ਗੱਲ ਹੈ ਅਤੇ ਇਸ ਕਰਕੇ ਉਸ ਆਪ ਇਸ ਰੁਚੀ ਦੀ ਨਿਖੇਧੀ ਕੀਤੀ ਅਤੇ ਠੀਕ ਸੇਧ ਦੇਣ ਦੀ ਕੋਸ਼ਿਸ਼ ਕੀਤੀ । ਉਸ ਨੇ ਲਿਖਿਆ,''ਮਾਰਕਸ ਅਤੇ ਮੈਂ ਕਿਸੇ ਹਦ ਤਕ ਇਸ ਗਲ ਲਈ ਦੋਸ਼ੀ ਹਾਂ ਕਿ ਨੌਜਵਾਨ ਲੇਖਕ ਕਈ ਵਾਰੀ ਲੋੜ ਤੋਂ ਵਧ ਆਰਥਕ ਪੱਖ ਤੇ ਬਲ ਦੇਂਦੇ ਹਨ । ਸਾਨੂੰ ਆਪਣੇ ਉਨ੍ਹਾਂ ਵਿਰੋਧੀਆਂ ਦੀ ਮੁਖਾਲਫਤ ਵਿਚ ਇਸ ਬੁਨਿਆਦੀ ਅਸੂਲ ਤੇ ਬਲ ਦੇਣਾ ਪਿਆ, ਜਿਹੜੇ ਇਸ ਤੋਂ ਇਨਕਾਰ ਕਰਦੇ ਸਨ ਅਤੇ ਸਾਨੂੰ ਕਾਫ਼ੀ ਸਮਾਂ, ਸਥਾਨ, ਤੇ ਮੌਕਾ ਨਹੀਂ ਮਿਲਿਆ ਕਿ ਪ੍ਰਸਪਰ ਪਰਭਾਵ ਵਿਚ ਸ਼ਾਮਲ ਦੂਜੇ ਤੱਤਾਂ ਨੂੰ ਵਿਕਸਤ

ਹੋਣ ਦਈਏ। ...ਅਜ ਕਲ ਇਤਿਹਾਸ ਦੇ ਪਦਾਰਥਵਾਦੀ ਸੰਕਲਪ ਦੇ ਬਹੁਤ ਸਾਰੇ ਮਿੱਤਰ ਹਨ, ਜਿਨ੍ਹਾਂ ਲਈ ਇਤਿਹਾਸ ਦਾ ਅਧਿਅਨ ਨਾ ਕਰਨ ਦਾ, ਇਹ ਬਹਾਨਾ ਬਣ ਗਿਆ ਹੈ। ਆਮ ਤੌਰ ਤੇ ਜਰਮਨੀ ਵਿਚ ਨੌਜਵਾਨ ਲੇਖਕਾਂ ਲਈ ਪਦਾਰਥਵਾਦੀ ਸੰਕਲਪ ਇਕ ਵਾਕਅੰਸ਼ ਦਾ ਕੰਮ ਦਿੰਦਾ ਹੈ ਜਿਸਦਾ ਲੇਬਲ ਉਹ ਹਰ ਚੀਜ਼ ਤੇ ਹੋਰ ਅਧਿਅਨ ਕੀਤੇ ਬਗੈਰ ਹੀ ਥੋਪ ਦੇਂਦੇ ਹਨ। ਉਹ ਇਸ ਗੱਲ ਤੇ ਅੜੇ ਰਹਿੰਦੇ ਹਨ ਤੇ ਸਮਝਦੇ ਹਨ ਕਿ ਉਨ੍ਹਾਂ ਨੇ ਪ੍ਰਸ਼ਨ ਸੁਲਝਾ ਲਿਆ ਹੈ। ਪਰ ਇਤਿਹਾਸ ਦਾ ਸਾਡਾ ਸੰਕਲਪ ਕੇਵਲ ਅਧਐਨ ਦਾ ਮਾਰਗ ਦਰਸ਼ਕ ਹੀ ਹੈ ਨਾ ਕਿ ਅਰਥ ਕਰਨ ਦਾ ਲੀਵਰ ਜਿਵੇਂ ਕਿ ਹੀਗਲਵਾਦੀ ਕਰਦੇ ਹਨ। ਸਾਰੇ ਇਤਿਹਾਸ ਦਾ ਅਧਿਅਨ ਮੁੜ ਮੁਢੋਂ ਕਰਨਾ ਚਾਹੀਦਾ ਹੈ, ਸਮਾਜ ਦੇ ਵੱਖ ਵੱਖ ਰੂਪਾਂ ਦੀ ਹੋਂਦ ਦੀਆਂ ਪ੍ਰਸਥਿਤੀਆਂ ਦੀ ਅਵੱਸ਼ ਹੀ ਵਿਅਕਤੀਗਤ ਪ੍ਰੀਖਿਆ ਹੋਣੀ ਚਾਹੀਦੀ ਹੈ, ਇਸ ਤੋਂ ਪਹਿਲਾਂ ਕਿ ਉਨਾਂ ਵਿਚੋਂ ਰਾਜਨੀਤਕ, ਨਾਗਰੀ-ਕਨੂੰਨੀ, ਸੌਂਦ੍ਰਿਆਤਮਕ, ਧਾਰਮਕ ਵਗੈਰ, ਵਗੈਰਾ, ਅਨੁਕੂਲ ਸਿੱਟੇ ਕੱਢੇ ਜਾਣ।"

ਪਰ ਕੀ ਬਾਅਦ ਵਿਚ ਆਉਣ ਵਾਲੇ ਮਾਰਕਸਵਾਦੀ ਸਿਧਾਂਤਕਾਰਾਂ ਨੇ ਐਂਗਲਜ਼ ਦੀ ਆਸ ਨੂੰ ਪੂਰਾ ਕੀਤਾ ? ਮਾਰਕਸਵਾਦੀ ਸਿਧਾਂਤਕਾਰਾਂ ਨੇ ਸੌਂਦਰਯ ਦੇ ਜਿਹੜੇ ਅਸੂਲ ਪ੍ਰਸਤੁਤ ਕੀਤੇ ਹਨ, ਕੀ ਉਹ ਪ੍ਰਸਥਿਤੀ ਦੀ ਵਿਅਕਤੀਗਤ ਪ੍ਰੀਖਿਆ ਦਾ ਸਿੱਟਾ ਹਨ ਜਾਂ ਮਾਰਕਸ ਦੇ ਅਰਥ ਸ਼ਾਸਤਰ ਤੇ ਸਮਾਜ ਸ਼ਾਸਤਰ ਲਈ ਘੜੇ ਹੋਏ ਵਿਸ਼ਲੇਸ਼ਨਾਤਮਕ ਸੰਦਾਂ ਦੀ ਬੇ ਸੋਚੀ ਸਮਝੀ ਵਰਤੋਂ ?

ਲੂਣਾਚਾਰਸਕੀ ਨੇ ਸਮਾਜਵਾਦੀ ਸੌਂਦ੍ਰਯ ਸ਼ਾਸਤਰ ਦੇ ਬੁਨਿਆਦੀ ਅਸੂਲ ਕਾਇਮ ਕਰਦਿਆਂ ਹੋਇਆਂ ਲਿਖਿਆ ਹੈ, 'ਉਹ ਕਸੌਟੀ ਕਿਹੜੀ ਹੋਵੇ ਜਿਸ ਉਪਰ ਸਾਹਿਤਕ ਕਿਰਤ ਦਾ ਮੁਲਅੰਕਣ ਆਧਾਰਤ ਹੋਵੇ ? ਆਉ ਪਹਿਲਾਂ ਇਸ ਨੂੰ ਵਸਤੂ ਦੇ ਦਰਿਸ਼ਟੀਕੋਣ ਤੋਂ ਦਖੀਏ। ਇਥੇ ਸਾਰੀ ਗੱਲ ਲਗ ਭਗ ਸਪਸ਼ਟ ਹੈ। ਇਥੇ ਬੁਨਿਆਦੀ ਕਸੌਟੀ ਹੈ ਪਰੋਲਤਾਰੀ ਸਦਾਚਾਰ ਦੀ, ਹਰਿਕ ਗੱਲ ਜੋ ਪਰੋਲਤਾਰੀਆ ਦੇ ਵਿਕਾਸ ਤੇ ਜਿੱਤ ਵਿੱਚ ਸਹਾਇਕ ਹੁੰਦੀ ਹੈ, ਉਹ ਚੰਗੀ ਹੈ, ਜੋ ਇਸ ਨੂੰ ਨੁਕਸਾਨ ਪੁਚਾਉਂਦੀ ਹੈ, ਉਹ ਮੰਦੀ ਹੈ।" ਇਹੀ ਗਾਡੀ ਰਾਹ ਅਪਣਾਉਂਦੇ ਹੋਏ, ਡਾ: ਗੁਰਚਰਨ ਸਿੰਘ ਲਿਖਦੇ ਹਨ, "ਅਗਾਂਹ ਵਧੂ ਸਾਹਿਤ ਉਹ ਹੈ ਜਿਹੜਾ ਆਪਣੇ ਕਰਤਵ ਦੁਆਰਾ ਮਨੁਖ ਮਾਤਰ ਜਾਂ ਉਸਦੇ ਕਿਸੇ ਵੀ ਅੰਗ ਨੂੰ ਉਸਦੇ ਵਰਤਮਾਨ ਪੜਾ ਤੋਂ ਅੰਤਮ ਸਮਾਜਵਾਦੀ ਪੜਾ ਵਲ ਨੂੰ ਅੱਗੇ ਖੜੇ।" ਪਰ ਇਨ੍ਹਾਂ ਸਿਧਾਂਤਕਾਰਾਂ ਦਾ ਦੁਖਾਂਤ ਇਹ ਹੈ ਕਿ ਕਲਾ ਇਨ੍ਹਾਂ ਦੇ ਬਣਾਏ ਹੋਏ ਸੱਚਿਆਂ ਵਿਚ ਨਹੀਂ ਢਲਦੀ। ਮਿਸਾਲ ਦੇ ਤੌਰ ਤੇ ਪ੍ਰਕਿਰਤਿਕ ਕਾਵਿ (nature poetry) ਦਾ ਕੋਈ ਸ਼ਰੇਣੀ ਗੁਣ ਨਹੀਂ ਹੁੰਦਾ ਪਰ ਅਸੀਂ ਇਸ ਨੂੰ ਸਾਹਿਤ ਵਿਚੋਂ ਨਹੀਂ ਛੇਕ ਸਕਦੇ ਅਤੇ ਨ ਹੀ ਇਸ ਨੂੰ ਇਸ ਲਈ ਨਿੰਦ ਸਕਦੇ ਹਾਂ ਕਿ ਇਹ ਸਮਾਜ ਨੂੰ ਸਮਾਜਵਾਦੀ ਪੜਾ ਵਲ ਵਧਣ, 'ਚ ਸਹਾਈ ਸਿੱਧ ਨਹੀਂ ਹੁੰਦੀ। ਇਹੋ ਹਾਲ ਮੂਰਤੀ ਕਲਾ ਤੇ ਚਿਤਰਕਾਰੀ ਦਾ ਹੈ। ਜੇ ਕੋਈ ਮੂਰਤੀਕਾਰ, ਕੇਵਲ ਮਨੁੱਖੀ ਜਿਸਮ ਦੀ ਖੂਬਸੂਰਤੀ ਨੂੰ ਮੂਰਤੀਮਾਨ ਕਰਨ ਲਈ ਕਿਸੇ ਮਰਦ ਜਾਂ ਤੀਵੀਂ ਦਾ ਬੁੱਤ ਤਰਾਸ਼ਦਾ ਹੈ, ਤਾਂ ਭਾਵੇਂ ਸ਼ਰੇਣੀ ਘੋਲ ਵਿਚ ਕਿਸੇ ਵੀ ਸ਼ਰੇਣੀ ਦਾ ਸਾਥ ਨਹੀਂ ਦੇ ਰਿਹਾ ਹੁੰਦਾ ਪਰ ਫੇਰ ਵੀ ਕਲਾ ਦੇ ਖੇਤਰ ਵਿਚ ਉਸਦਾ ਸਥਾਨ, ਉਸਦੀ ਕਲਾ ਦੇ ਜ਼ੋਰ ਤੇ ਹੀ ਨਿਸ਼ਚਤ ਹੋਵੇਗਾ। ਫਰਾਂਸ ਮਾਰਕ ਜਰਮਨ ਚਿਤਰਕਾਰ ਨੇ, ਪਸ਼ੂਆਂ ਨੂੰ ਆਪਣੀ ਕਲਾ ਦ ਵਿਸ਼ਾ ਬਣਾਇਆ ਹੈ। ਉਸਨੇ ਪਸ਼ੂ ਦੀ ਕੋਮਲਤਾ, ਮਲੂਕਤਾ, ਭੋਲੇਪਨ ਅਤੇ ਸਾਊਪੁਣ ਨੂੰ ਉਜਾਗਰ ਕੀਤਾ ਹੈ। ਉਸਦੀ ਪ੍ਰਾਪਤੀ ਨਿਗੂਣੀ

ਨਹੀਂ ਭਾਵੇਂ ਆਪਣੀ ਕਲਾ ਦੁਆਰਾ ਸ਼ਰੇਣੀ ਘੋਲ ਵਿਚ ਭਾਗ ਨਹੀਂ ਲੈਂਦਾ। ਕੱਥਕ, ਕੱਥਾਕਲੀ, ਭਾਰਤ-ਨਾਟਯਮ, ਮਨੀਪੁਰੀ, ਨਰਿੱਤ ਫਿਯੂਡਲ ਕਲਚਰ ਦੀ ਪੈਦਾਵਾਰ ਹਨ। ਉਹ ਸ਼ਰੇਣੀ ਘੋਲ ਵਿਚ ਮਜ਼ਦੂਰ ਸ਼ਰੇਣੀ ਦਾ ਹੱਥ ਨਹੀਂ ਵਟਾਉਂਦੇ ਪਰ ਫਿਰ ਵੀ ਕਲਾਤਮਕ ਦ੍ਰਿਸ਼ਟੀਕੋਣ ਤੋਂ ਨਿੰਦੇ ਨਹੀਂ ਜਾ ਸਕਦੇ। ਭਾਰਤੀ ਕਲਾਸਕੀ ਸੰਗੀਤ ਸ਼ਰੇਣਿਕ ਸੰਘਰਸ਼ ਦਾ ਹਥਿਆਰ ਨਹੀਂ ਬਣ ਸਕਦਾ ਪਰ ਫਿਰ ਵੀ ਨਿੰਦਣ ਯੋਗ ਨਹੀਂ।

ਮਾਰਕਸਵਾਦੀ ਸਿਧਾਂਤਕਾਰਾਂ ਅਨੁਸਾਰ ਕੋਈ ਕਲਾ ਕਿਰਤ ਸ਼ਰੇਣੀ ਗੁਣ ਰਹਿਤ ਹੋ ਹੀ ਨਹੀਂ ਸਕਦੀ। ਲੂਣਾਚਾਰਸਕੀ ਲਿਖਦਾ ਹੈ,"ਸਾਹਿਤਕ ਕਿਰਤ, ਅਚੇਤ ਜਾਂ ਸੁਚੇਤ ਤੌਰ ਤੇ, ਉਸ ਸ਼ਰੇਣੀ ਦੀ ਮਾਨਸਿਕ ਦਸ਼ਾ ਨੂੰ ਸਦਾ ਹੀ ਪ੍ਰਤਿਬਿੰਬਤ ਕਰਦੀ ਹੈ, ਜਿਸਦੀ ਉਹ ਪ੍ਰਤਿਨਿਧ ਹੁੰਦੀ ਹੈ।" ਇਸੇ ਤਰਾਂ ਮਾਓ ਜ਼ੇ ਤੁੰਗ ਨੇ ਵਿਚਾਰ ਪਰਗਟ ਕੀਤਾ ਹੈ,"ਸ਼ਰੇਣੀ ਸਮਾਜ ਵਿਚ ਮਨੁੱਖੀ ਵਤੀਰਾ ਸ਼ਰੇਣੀਆਂ ਦਾ ਰੰਗ ਫੜਦਾ ਹੈ। 'ਮਨੁਖੀ ਵਤੀਰਾ' ਵਰਗੀ ਕੋਈ ਸੂਖਮ ਸ਼ੈ ਨਹੀਂ ਜਿਹੜੀ ਜਾਤੀਆਂ ਦੇ ਭਿੰਨ ਭੇਦ ਤੋਂ ਉਪਰ ਉਠਦੀ ਹੋਵੇ।" ਪਰਖ ਪੜਚੋਲ ਦੇ ਇਹ ਮਾਰਕਸਵਾਦੀ ਨਿਯਮ ਨਾਕਸ ਹਨ ਅਤੇ ਕਿਸੇ ਕਲਾ ਕਿਰਤ ਦਾ ਚੰਗਾ ਮਾੜਾ ਹੋਣਾ ਉਸਦੇ ਸ਼ਰੇਣੀ ਸੁਭਾ ਤੇ ਨਿਰਭਰ ਨਹੀਂ ਹੁੰਦਾ। ਦੂਸਰੇ, ਕਈ ਸਾਹਿਤਕ ਤੇ ਕਲਾਤਮਕ ਕਿਰਤਾਂ ਸ਼ਰੇਣੀ ਪੱਖ ਪਾਤ ਰਹਿਤ ਹੁੰਦੀਆਂ ਹਨ। ਉਨ੍ਹਾਂ ਨੂੰ ਸ਼ਰੇਣੀ ਸੰਘਰਸ਼ ਦੇ ਦ੍ਰਿਸ਼ਟੀਕੋਣ ਤੋਂ ਪਰਖਿਆ ਹੀ ਨਹੀਂ ਜਾ ਸਕਦਾ। ਭਾਵੇਂ ਲੂਣਾਚਾਰਸਕੀ ਨੇ ਇਹ ਵਿਚਾਰ ਪ੍ਰਸਤੁਤ ਕੀਤਾ ਹੈ ਕਿ ਹਰ ਇਕ ਲੇਖਕ ਆਪਣੀ ਲਿਖਤ ਵਿਚ ਕਿਸੇ ਨ ਕਿਸੇ ਸ਼ਰੇਣੀ ਦਾ ਪੱਖ ਪੂਰਦਾ ਹੈ, ਪਰ ਫਿਰ ਵੀ ਉਸ ਨੂੰ ਸ਼ੈਕਸਪੀਆਰ ਦੇ ਸਬੰਧ ਵਿਚ ਇਹ ਸਵਿਕਾਰ ਕਰਨ ਤੇ ਮਜਬੂਰ ਹੋਣਾ ਪਿਆ ਹੈ ਕਿ ਉਹ ਸ਼ਰੇਣਿਕ ਪੱਖ ਪਾਤ ਤੋਂ ਮੁਕਤ ਹੈ। ਉਹ ਲਿਖਦਾ ਹੈ,"ਨਾਟਕ ਕਾਰ ਦੇ ਤੌਰ ਤੇ, ਸ਼ੈਕਸਪੀਅਰ ਸਭ ਤੋਂ ਵਧ 'ਅਵਿਅਕਤ' (inpersonal ਲੇਖਕ ਹੈ। ਇਹ ਕਹਿਣਾ ਵੀ ਸੰਭਵ ਨਹੀਂ ਕਿ ਉਹ ਕਿਸ ਝੁਕਾ ਦੀ ਪ੍ਰਤਿਨਿਧਤਾ ਕਰਦਾ ਹੈ। ਇਸ ਤੋਂ ਵੀ ਵਧ, ਉਹ ਆਪਣੀਆਂ ਬਹੁਤ ਸਾਰੀਆਂ ਕਿਰਤਾਂ ਵਿਚ ਸਾਰੇ ਪੱਖ ਪਾਤ ਤੋਂ ਇਤਨਾ ਪਰੇ ਹੈ, ਕਿ ਅਸੀਂ ਆਪਣੀ ਇੱਛਾ ਵਿਰੁੱਧ ਇਹ ਸੰਦੇਹ ਕਰਨਾ ਸ਼ੁਰੂ ਕਰ ਦਿੰਦੇ ਹਾਂ ਕਿ ਉਸਨੂੰ ਚੇਤੰਨ ਤੌਰ ਤੇ ਅਜਿਹੇ ਪੱਖ ਪਾਤ ਤੋਂ ਸਖਤ ਨਫਰਤ ਹੈ।"

ਕੋਈ ਵੀ ਸਿਰਜਣਾਤਮਕ ਕਲਾਕਾਰ ਮੁਲਅੰਕਣ ਦੇ ਇਨ੍ਹਾਂ ਅਸੂਲਾਂ ਦੀ ਹਮਾਇਤ ਨਹੀਂ ਕਰ ਸਕਦਾ ਕਿਉਂਕਿ ਅਜਿਹਾ ਸੌੜਾ ਦ੍ਰਿਸ਼ਟੀਕੋਣ ਸਾਹਿਤ ਤੇ ਕਲਾ ਲਈ ਮਾਰੂ ਸਿੱਧ ਹੁੰਦਾ ਹੈ। ਰਾਜਿੰਦਰ ਸਿੰਘ ਬੇਦੀ ਨੇ ਇਸ ਸਬੰਧ ਵਿਚ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਲਿਖਿਆ ਹੈ,"ਮੈਨੂੰ ਮਾਰਕਸਵਾਦੀਆਂ ਜਾਂ ਸੋਸ਼ਲਿਸਟ ਸਮਾਜ ਦੇ ਹਾਮੀਆਂ ਦੀ ਜਿਹੜੀ ਗੱਲ ਪਸੰਦ ਨਹੀਂ, ਉਹ ਉਨ੍ਹਾਂ ਦੀ ਵਿਚਾਰਾਂ ਦੇ ਮੁਆਮਲੇ ਵਿਚ ਰੇਜੀਮੈਂਨਟੇਸ਼ਨ ਹੈ।" ਮਾਰਕਸਵਾਦੀ ਮਨੁੱਖੀ ਮਨ ਦੇ ਹਰ ਇਕ ਸੂਖਮ ਜਜ਼ਬੇ ਨੂੰ ਸ਼ਰੇਣਿਕ ਸੰਘਰਸ਼ ਦੀ ਐਨਕ ਵਿਚੋਂ ਦੇਖਦੇ ਹਨ ਅਤੇ ਉਸ ਨੂੰ ਇਸ ਜਦੋ ਜਿਹਦ ਦੇ ਹਥਿਆਰ ਦੇ ਤੌਰ ਤੇ ਵਰਤਣ ਦਾ ਯਤਨ ਕਰਦੇ ਹਨ। ਜੇ ਕੋਈ ਮਨੋ ਭਾਵ, ਕੋਈ ਖਿਆਲ ਜਾਂ ਕੋਈ ਜਜ਼ਬਾ, ਰਾਜਨੀਤਕ ਨਿਸ਼ਾਨੇ ਨੂੰ ਨੇਪਰੇ ਚਾੜ੍ਹਣ ਵਿਚ ਸਹਾਈ ਨਹੀਂ ਹੁੰਦਾ ਤਾਂ ਉਸ ਨੂੰ ਤੱਜਣ ਤੇ ਬਲ ਦਿੰਦੇ ਹਨ ਤੇ ਜੇ ਕੋਈ ਕਲਾਕਾਰ ਇਨ੍ਹਾਂ ਨੂੰ ਆਪਣੀ ਕਲਾ ਦਾ ਵਿਸ਼ਾ ਬਣਾਵੇ ਤਾਂ ਮੱਥੇ ਵੱਟ ਪਾਉਂਦੇ ਹਨ। ਮਿਸਾਲ ਦੇ ਤੌਰ ਤੇ ਇਸ਼ਕ ਦੇ ਮੁਆਮਲੇ ਨੂੰ ਲਵੋ।

ਇਹ ਇਕ ਅਜਿਹਾ ਜਜ਼ਬਾ ਹੈ ਜਿਹੜਾ ਮਨੁੱਖੀ ਮਨ ਦੀਆਂ ਡੂੰਘਾਣਾਂ ਤੋਂ ਫੁਟਦਾ ਹੈ। ਪਰ ਤੀਵੀਂ ਮਰਦ ਦਾ ਪ੍ਰਸਪਰ ਪਿਆਰ ਸੋਸ਼ਲਿਜ਼ਮ ਦੀ ਸਥਾਪਤੀ ਵਿਚ ਕੋਈ ਮਦਦ ਨਹੀਂ ਕਰਦਾ, ਇਸ ਲਈ ਇਸ ਵਿਸ਼ੇ ਤੇ ਕਲਮ ਚੁੱਕਣਾ ਪਰਵਾਨਗੀ ਦੀ ਨਿਗਾਹ ਨਾਲ ਨਹੀਂ ਦੇਖਿਆ ਜਾਂਦਾ। ਚੀਨ ਵਿਚ ਪਿਛੇ ਜਿਹੇ ਨੌਜਵਾਨ ਕੁੜੀਆਂ ਮੁੰਡਿਆਂ ਨੂੰ ਇਸ਼ਕ ਕਰਨੋ ਵਰਜਿਆ ਗਿਆ ਸੀ। ਈਲੀਆ ਅਹਰਨਬਰਗ ਨੇ ਵੀ ਸ਼ਿਕਾਇਤ ਕਰਦਿਆਂ ਹੋਇਆਂ ਲਿਖਿਆ ਹੈ, 'ਕਈ ਸਾਲ ਤਕ ਸਾਡੇ ਰਿਸਾਲਿਆਂ ਨੇ ਲਗ ਪਗ ਕੋਈ ਇਸ਼ਕੀਆ ਸ਼ਾਇਰੀ ਪ੍ਰਕਾਸ਼ਤ ਨਹੀਂ ਕੀਤੀ। ਕੁੜੀਆਂ ਮੁੰਡੇ ਜਵਾਨ ਹੋਏ, ਉਨ੍ਹਾਂ ਇਸ਼ਕ ਕੀਤਾ, ਦੁਖ ਝੱਲੇ ਅਤੇ ਪ੍ਰਸੰਨਤਾ ਪ੍ਰਾਪਤ ਕੀਤੀ ਪਰ ਇਸ ਨੂੰ ਕਵਿਤਾ ਵਿਚ ਝਲਕਣ ਜਾਂ ਪ੍ਰਗਟ ਹੋਣ ਨ ਦਿੱਤਾ ਗਿਆ...ਕੀ ਕਾਰਨ ਹੈ ਕਿ ਅਫਸਾਨਿਆਂ ਵਿਚ ਕਦੇ ਪਰੇਮੀਆਂ ਦੇ ਝਗੜੇ, ਟੱਬਰਾਂ ਦੇ ਬਖੇੜੇ, ਬੀਮਾਰੀ ਜਾਂ ਕਿਸੇ ਰਿਸ਼ਤੇਦਾਰ ਦੀ ਮੌਤ ਏਥੋਂ ਤਕ ਕਿ ਭੈੜੇ ਮੌਸਮ ਤਕ ਦਾ ਜ਼ਿਕਰ ਨਹੀਂ ਮਿਲਦਾ?''

ਇਤਿਹਾਸਕ ਪਦਾਰਥਵਾਦ ਤੇ ਸ਼ਰੇਣੀ ਸੰਘਰਸ਼ ਦੇ ਸੰਕਲਪ ਅਨੁਸਾਰ ਮਜ਼ਦੂਰ ਸ਼ਰੇਣੀ ਇਕ ਉਭਰਨ ਵਾਲੀ ਸ਼ਰੇਣੀ ਹੈ ਭਵਿੱਖ ਜਿਸਦੇ ਹੱਥ ਵਸ ਹੈ, ਇਸ ਲਈ ਇਸ ਦਾ ਸਾਥ ਦੇਣਾ ਚਾਹੀਦਾ ਹੈ। ਮਾਉ ਜ਼ੇ ਤੁੰਗ ਲੇਖਕਾਂ ਦੀ ਅਗਵਾਈ ਲਈ ਅਸੂਲ ਨੀਯਤ ਕਰਦਿਆਂ ਹੋਇਆਂ ਪੁੱਛਦਾ ਹੈ, ''ਅਸੀਂ ਲੋਕਾਂ ਨੂੰ, ਜਿਹੜੇ ਇਤਿਹਾਸ ਤੇ ਸਭਿਯਤਾ ਦੇ ਸਿਰਜਕ ਹਨ, ਕਿਉਂ ਨ ਵਡਿਆਈਏ? ਅਸੀਂ ਪ੍ਰੋਲਤਾਰੀ ਸ਼੍ਰੇਣੀ, ਕਮਿਊਨਿਸਟ ਪਾਰਟੀ, ਨਵੇਂ ਗਣਰਾਜ ਅਤੇ ਸਮਾਜਵਾਦ ਦੇ ਸੋਹਿਲੇ ਕਿਉਂ ਨ ਗਾਈਏ?'' ਇਹ ਅਸੂਲ ਰਾਜਨੀਤਕ ਖੇਤਰ ਵਿਚ ਤੇ ਠੀਕ ਹੈ ਪਰ ਸਿਰਜਣਾ ਦੇ ਖੇਤਰ ਵਿਚ ਗਲਤ। ਜਿਸ ਤਰ੍ਹਾਂ ਇਤਿਹਾਸ ਦੀ ਗਤੀ ਦੇ ਆਪਣੇ ਅਸੂਲ ਹਨ ਇਸੇ ਤਰ੍ਹਾਂ ਸਿਰਜਣਾ ਦੇ ਵਿਕਾਸ ਦੇ ਵੀ ਆਪਣੇ ਅਸੂਲ ਹਨ ਜਿਨ੍ਹਾਂ ਨੂੰ ਅੱਖੋਂ ਓਹਲੇ ਕਰਕੇ ਸਿਰਜਕ ਆਪਣੀ ਰਚਨਾ ਦੀ ਪੱਧਰ ਨੂੰ ਨੀਵਾਂ ਕਰ ਲੈਂਦਾ ਹੈ। ਉਹੋ ਕਲਾਕਾਰ ਸਰਵੋਤਮ ਕਲਾ ਨੂੰ ਜਨਮ ਦੇ ਸਕਦਾ ਹੈ ਜੋ ਯਥਾਰਥ ਨਾਲ ਜੂਝਦਾ ਹੈ, ਯਥਾਰਥ ਜੋ ਬਹੁ ਰੰਗਾ ਤੇ ਗੁੰਝਲਦਾਰ ਹੈ ਅਤੇ ਖਾਨਿਆਂ ਵਿਚ ਵੰਡਿਆ ਨਹੀਂ ਜਾ ਸਕਦਾ। ਜੇ ਇਸ ਨੂੰ ਬਹੁਤਾ ਸਰਲ ਬਣਾ ਕੇ ਪੇਸ਼ ਕਰੀਏ ਤਾਂ ਇਸ ਵਿਚੋਂ ਜੀਵਨ ਦੀ ਧੜਕਣ ਮੁਕ ਜਾਂਦੀ ਹੈ। ਉਚ ਪੱਧਰ ਦਾ ਕਲਾਕਾਰ ਵਿਚਾਰਾਂ ਦਾ ਗੁਲਾਮ ਬਨਣ ਦੀ ਥਾਂ ਆਪਣੇ ਪਾਤਰਾਂ ਮਗਰ ਲਗਦਾ ਹੈ, ਉਨ੍ਹਾਂ ਦੇ ਜੀਵਨ ਦਾ ਡੂੰਘਾ ਅਧਿਅਨ ਕਰਦਾ ਹੈ। ਜਿਹੜਾ ਗਲਪ ਲੇਖਕ ਮਨੁਖ ਵਿਚ ਸ਼ਰਧਾ ਨਹੀਂ ਰਖਦਾ ਉਸ ਦੀ ਚਾਲ ਢਾਲ,ਉਸ ਦੀ ਮਨੋਵਿਰਤੀ ਨੂੰ ਸਮਝਣ ਦੀ ਥਾਂ ਵਿਚਾਰਾਂ ਨੂੰ ਆਪਣਾ ਪਥ ਪ੍ਰਦਰਸ਼ਕ ਬਣਾਉਂਦਾ ਹੈ, ਉਹ ਆਪਣੀ ਰਚਨਾ ਵਿਚ ਜਾਨ ਪਾਉਣੋਂ ਅਸਮਰਥ ਰਹਿੰਦਾ ਹੈ। ਮਾਰਕਸਵਾਦੀ ਗਲਪਕਾਰਾਂ ਦੇ ਮਨਾਂ ਵਿਚ ਪਹਿਲਾਂ ਹੀ ਹਰ ਪਾਤਰ ਦੇ ਕਿਰਦਾਰ ਦਾ ਨਕਸ਼ਾ ਬਣਿਆ ਹੋਇਆ ਹੁੰਦਾ ਹੈ ਇਸ ਲਈ ਉਹ,ਆਪਣੇ ਪਾਤਰਾਂ ਦੇ ਜੀਵਨ ਤੇ ਉਸ ਵਿਚ ਨਿਰੰਤਰ ਰਮ ਰਹੇ ਦਵੰਦ ਦਾ ਅਧਐਨ ਨਹੀਂ ਕਰਦੇ। ਉਹ ਆਪਣੇ ਪਾਤਰ, ਆਪਣੇ ਜੀਵਨ ਫਲਸਫੇ ਅਨੁਕੂਲ ਉਸਾਰਦੇ ਹਨ, ਇ... ...ਈ ਉਨ੍ਹਾਂ ਦੇ ਪਾਤਰ ਨਿਰਜਿੰਦ ਜਾਪਦੇ ਹਨ। ਜੀਵਨ ਵਿਚ ਕਦੇ ਸਮੁੱਚੇ ਗੁਣ ਭਰਪੂਰ ... ਔਗਣ ਭਰਪੂਰ ਪਾਤਰ ਨਹੀਂ ਮਿਲਦੇ। ਪਰ ਵਿਚਾਰਾਂ ਦੇ ਪਿਛੇ ਲੱਗਣ ਵਾਲੇ ਲੇਖਕ ਆਪਣੀ ਰਚਨਾਵਾਂ ਵਿਚ ਪਾਤਰਾਂ ਨੂੰ ਇਵੇਂ ਹੀ ਪੇਸ਼ ਕਰਦੇ ਹਨ ਕਿਉਂਕਿ ਨਹੀਂ ਤਾਂ ਉਹ ਫਲਸਫਾ ਪੂਰਨ ਸਿੱਧ ਨਹੀਂ ਹੁੰਦਾ ਜਿਸ ਦੇ ਕਿ ਉਹ ਅਨੁਆਈ ਹਨ। ਪਰ ਇਸ ਪ੍ਰਕ੍ਰਿਆ ਵਿਚ ਸਾਹਿਤਕ ਰਚਨਾ ਦਮ

ਤੋੜ ਜਾਂਦੀ ਹੈ । ਇਸ ਸਬੰਧ ਵਿਚ ਈਲੀਆ ਅਹ੍ਰਨਬਰਗ ਲਿਖਦਾ ਹੈ ''ਫਰਜ਼ ਕਰੋ ਕਿ ਇਕ ਲੇਖਕ ਕਿਸੇ ਅਜਿਹੇ ਅਨੂਠੇ ਮਨੁਖ ਦਾ ਚਿਤਰ ਪੇਸ਼ ਕਰਦਾ ਹੈ ਜਿਸ ਵਿਚ ਕੋਈ ਵੀ ਕਮਜ਼ੋਰੀ ਜਾਂ ਦੋਸ਼ ਨਹੀਂ ਅਤੇ ਉਸਦੇ ਨਾਲ ਇਕ ਵਿਹਲੜ ਜਾਂ ਲੁਟੇਰੇ ਨੂੰ ਜਿਸ ਨੂੰ ਅਸਲੀ ਮਨੁਖੀ ਲੱਛਣ ਪਰਦਾਨ ਕੀਤੇ ਹੋਣ, ਪ੍ਰਸਤੁਤ ਕਰਦਾ ਹੈ ਤਾਂ ਕੀ ਭੈੜਾ ਪਾਤਰ ਜੋ ਹੱਡ ਮਾਸ ਦਾ ਵਿਅਕਤੀ ਹੈ ਆਦਰਸ਼ਕ ਪਾਤਰ ਨੂੰ ਪਛਾਂਹ ਨਹੀਂ ਧਕੇਲ ਦੇਵੇਗਾ ਜਿਹੜਾ ਇਕੋ ਜ਼ਾਵੀਏ ਤੋਂ ਦਿਖਾਇਆ ਗਿਆ ਹੈ । ਜਿਸਦਾ ਚਿਹਰਾ ਤਾਂ ਪ੍ਰਜਵਲਤ ਹੈ ਪਰ ਆਕਾਰ ਕੋਈ ਪ੍ਰਛਾਵਾਂ ਨਹੀਂ ਪਾਉਂਦਾ ।''

ਸਾਡੇ ਪੰਜਾਬੀ ਦੇ ਬਹੁਤ ਸਾਰੇ ਚੰਗੇ ਲੇਖਕ ਵੀ ਇਸੇ ਗਲਤੀ ਦਾ ਸ਼ਿਕਾਰ ਹੋਏ ਹਨ । ਮਿਸਾਲ ਵਜੋਂ ਜਸਵੰਤ ਸਿੰਘ ਕੰਵਲ ਵਿਚ ਇਕ ਚੰਗਾ ਨਾਵਲਕਾਰ ਬਨਣ ਦੀਆਂ ਸੰਭਾਵਨਾਵਾਂ ਸਨ, ਪਰ ਉਹ ਆਲੋਚਕਾਂ ਵਲੋਂ ਉਸ ਦੀ ਕਲ ਤੇ ਲਾਈਆਂ ਗਈਆਂ ਉਮੀਦਾਂ ਨੂੰ ਸਾਕਾਰ ਨਹੀਂ ਕਰ ਸਕਿਆ । ਕਿਉਂਕਿ ਉਹ ਆਪਣੇ ਪਾਤਰਾਂ ਦੀ ਚੋਣ ਜੀਵਨ ਵਿਚੋਂ ਨਹੀਂ ਕਰਦਾ । ਉਨਾਂ ਦਾ ਖਾਕਾ ਪਹਿਲਾਂ ਹੀ ਸ਼ਰੇਣੀ ਘੋਲ ਦੇ ਆਧਾਰ ਤੇ ਉਸਦੇ ਦਿਮਾਗ ਵਿਚ ਬਣਿਆ ਹੋਇਆ ਹੁੰਦਾ ਹੈ । ਉਹ ਆਪਣੇ ਪਾਤਰਾਂ ਨੂੰ ਇਸ ਦਰਸ਼ਣ ਦੇ ਆਧਾਰ ਤੇ ਚਿਤਰਦਾ ਹੈ ਜਿਸ ਕਰਕੇ ਉਸਦੇ ਪਾਤਰ ਜੀਉਂਦੇ ਜਾਗਦੇ ਮਨੁੱਖ ਨਹੀਂ ਲਗਦੇ । ਉਨ੍ਹਾਂ ਦੇ ਜਿਉਂਦੇ ਹੋਣ ਦਾ ਕਦੇ ਕਦੇ ਝਾਉਲਾ ਜਿਹਾ ਹੀ ਪੈਂਦਾ ਹੈ । ਇਹੋ ਗਲ ਪ੍ਰੋ: ਸੁਜਾਨ ਸਿੰਘ ਦੀਆਂ ਕਹਾਣੀਆਂ ਦੀ ਹੈ । 'ਨਰਕਾਂ ਦੇ ਦੇਵਤੇ' ਦੀ ਭੂਮਿਕਾ ਵਿੱਚ ਉਨ੍ਹਾਂ ਆਪ ਸਵਿਕਾਰ ਕੀਤਾ ਹੈ ਕਿ ਉਨ੍ਹਾਂ ਦੀਆਂ ਕਹਾਣੀਆਂ ਵਿਚ ਪਹਿਲਾਂ ਨਾਲੋਂ ਰੂਪਕ ਤੇ ਤਕਨੀਕੀ ਖੂਬੀ ਘਟ ਗਈ ਹੈ, ਕਿਉਂਕਿ ਉਹ ਕਲਾਕਾਰ ਨਾਲੋਂ ਪ੍ਰਚਾਰਕ ਕਹਉਣਾ ਵਧੇਰੇ ਪਸੰਦ ਕਰਦੇ ਹਨ । ਪਰ ਖੁਸ਼ ਕਿਸਮਤੀ ਦੀ ਗੱਲ ਇਹ ਹੈ ਕਿ ਕੁਝ ਚੇਤੰਨ ਪ੍ਰਮੁਖ ਲੇਖਕ ਨੇ ਪੰਜਾਬੀ ਸਾਹਿਤ ਦੇ ਇਸ ਰੋਗ ਨੂੰ ਪਛਾਣਿਆ ਹੈ ਅਤੇ ਇਸ ਦਾ ਦਾਰੂ ਦਰਮਲ ਲੱਭਣ ਦ ਯਤਨ ਵੀ ਕੀਤਾ ਹੈ । ਉਨ੍ਹਾਂ ਦਾ ਇਹ ਇਹਸਾਸ ਹੀ ਪੰਜਾਬੀ ਸਾਹਿਤ ਦੀ ਤਰੱਕੀ ਦੀ ਜ਼ਮਾਨ ਹੈ । ਕੁਲਵੰਤ ਸਿੰਘ ਵਿਰਕ ਨੇ ਆਪਣੇ ਲੇਖ, ''ਮੈਂ ਚੰਗੀਆਂ ਕਹਾਣੀਆਂ ਕਿਉਂ ਨਹੀਂ ਲਿਖੀਆਂ'' ਵਿਚ ਆਪਣੇ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਲਿਖਿਆ ਹੈ, ''ਪੰਜਾਬੀ ਸਾਹਿਤ ਪਿਛਲੇ ਬਹੁ ਸਾਲ ਖਿਆਲ ਪਿੱਛੇ ਭੱਜਣ ਵਲ ਉਲਾਰ ਰਿਹਾ ਹੈ । ਮੈਂ ਇਸ ਉਲਾਰ ਦਾ ਸ਼ਿਕਾਰ ਰਿਹਾ ਹਾਂ ਖਿਆਲ ਸਾਹਿਤ ਦਾ ਮੁਖ ਤੱਤ ਹੈ । ਪਰ ਇਸਦੇ ਨਾਲ ਕੁਝ ਹੋਰ ਵੀ ਹੁੰਦਾ ਹੈ ਜਿਹੜ ਇਦਰੀਆਂ ਨੂੰ ਸੁਆਦ ਦਿੰਦਾ ਹੈ । ਚਿਤਰ ਕਲਾ ਵਿਚ ਉਦਾਹਰਨ ਵਜੋਂ, ਇਹ 'ਹੋਰ' ਸਾਹਿ ਨਾਲੋਂ ਬਹੁਤ ਹੁੰਦਾ ਹੈ, ਪਰ ਸਾਹਿਤ ਵਿਚ ਵੀ ਹੋਣਾ ਚਾਹੀਦਾ ਹੈ । ਗੱਲ ਜ਼ਰਾ ਹੋਰ ਸਾਫ ਕਰ ਲਈ ਕਿਹਾ ਜਾ ਸਕਦਾ ਹੈ ਕਿ ਸਾਡਾ ਪਿਛਲੇ ਵੀਹ ਸਾਲ ਦਾ ਸਾਹਿਤ ਦਰਸ਼ਣ ਦੇ ਵਧ ਨੇੜੇ ਰਿਹਾ ਹੈ, ਤੇ ਚਿਤਰ ਕਲਾ ਦੇ ਘਟ ।''

ਪਰ ਇਹ ਸੰਕਟ ਪੰਜਾਬੀ ਸਾਹਿਤ ਤਕ ਹੀ ਸੀਮਤ ਨਹੀਂ । ਸਾਰੇ ਸੰਸਾਰ ਵਿਚ ਪ੍ਰਗਤਿਵ ਲਹਿਰ ਸੰਕਟ ਦਾ ਸ਼ਿਕਾਰ ਹੈ । ਪ੍ਰਿ: ਸੰਤ ਸਿੰਘ ਸੇਖੋਂ ਨੇ ਇਸ ਹਕੀਕਤ ਨੂੰ ਆਪਣੇ ਲੇਖ 'ਸਾਹਿ ਦਾ ਸੰਕਟ' ਵਿਚ ਸਵਿਕਾਰ ਕੀਤਾ ਹੈ । ਪਰ ਕਿਉਂਕਿ ਉਹ ਆਪਣੇ ਰੁੜ੍ਹੀਵਾਦੀ ਵਿਚਾਰਾਂ ਤਿਆਗ ਨਹੀਂ ਸਕੇ, ਇਸ ਲਈ ਉਹ ਇਸ ਸੰਕਟ ਦਾ ਸਹੀ ਵਿਸ਼ਲੇਸ਼ਣ ਕਰਨੋਂ ਅਸਮਰਥ ਰ ਹਨ । ਉਹ ਲਿਖਦੇ ਹਨ,

''ਏਸ਼ੀਆਈ ਦੇਸ਼ਾਂ ਤੇ ਅਫਰੀਕਾ ਤੇ ਅਰਬ ਤੇ ਕੁਝ ਲਾਤੀਨੀ ਅਮਰੀਕੀ ਦੇਸ਼ਾਂ ਵਿ

ਵੀ ਸੋਵੀਅਤ ਦੇਸ਼ ਵਿਚ ਸਮਾਜਵਾਦ ਦੀ ਚੜ੍ਹਤ ਨਾਲ ਸਾਮਰਾਜ ਵਿਰੋਧੀ ਲੋਕ ਲਹਿਰਾਂ ਨੂੰ ਨਵੀਂ ਸ਼ਕਤੀ ਦਾ ਅਨੁਭਵ ਹੋਣ ਲਗਾ, ਤੇ ਲੈਨਿਨ ਦੇ ਕਥਨ ਅਨੁਸਾਰ ਸੋਵੀਅਤ ਸੰਘ ਦੇ ਸਮਾਜਵਾਦ ਦੀ ਸ਼ਕਤੀ. ਪੱਛਮੀ ਦੇਸ਼ਾਂ ਦੀ ਕਿਰਤ ਸ਼ਰੇਣੀ ਦੀ ਪੂੰਜੀਵਾਦ–ਵਿਰੋਧੀ ਸ਼ਕਤੀ, ਤੇ ਏਸ਼ੀਆਈ ਦੇਸ਼ਾਂ ਤੇ ਹੋਰ ਉਪਵਸਤੀਆਂ ਵਿਚਲੀਆਂ ਸਾਮਰਾਜ ਵਿਰੋਧੀ ਲੋਕ ਸ਼ਕਤੀਆਂ ਵਿਚ ਇਕ ਬਲਵਾਨ ਤਾਲ ਮੇਲ ਪੈਦਾ ਹੋ ਗਿਆ। ਚੀਨ ਵਿਚ ਚਿਆਂਗ ਕਾਈ ਸ਼ੈਕ ਨੇ ਸਮਾਜਵਾਦੀ ਲਹਿਰ ਨੂੰ ਦਗਾ ਦੇ ਕੇ ਇਸ ਉੱਤੇ ਘੋਰ ਪਰੀਖਿਆ ਦਾ ਸਮਾਂ ਵਰਤਾ ਦਿੱਤਾ ਪਰ ਇਹ ਲਹਿਰ ਦੱਬਣ ਦੀ ਥਾਉਂ 'ਲੰਮੇ ਮਾਰਚ' ਜੇਹੇ ਪਰਾਕਰਮਾਂ ਜੋਗੀ ਸਿਧ ਹੋਈ। ਸੋ ਇਸ ਸਮੇਂ ਪ੍ਰਗਤਿਵਾਦੀ ਸਾਹਿਤ ਨੇ ਉਹ ਸਿਖਰਾਂ ਛੁਹੀਆਂ ਜੋ ਵੀਹਵੀਂ ਸਦੀ ਦੇ ਸਾਹਿਤ ਲਈ ਅਤੀ ਮਾਣ ਯੋਗ ਹਨ।"

ਇਹ ਤਾਂ ਹਨ ਸੇਖੋਂ ਸਾਹਿਬ ਦੇ ਵਿਚਾਰ ਜਿਨ੍ਹਾਂ ਅਨੁਸਾਰ ਪ੍ਰਗਤਿਵਾਦੀ ਸਾਹਿਤ ਦੀ ਚੜ੍ਹਤ ਹੋਈ। ਹੁਣ ਉਨ੍ਹਾਂ ਦੇ ਵਿਚਾਰ ਇਸ ਦੀ ਭਾਂਜ ਬਾਰੇ ਸੁਣੋ :

"ਪਰ ਜਦੋਂ 1945 ਵਿਚ ਵਿਸ਼ਵ ਯੁਧ ਵਿਚ ਫਾਸ਼ੀ ਤੇ ਨਾਜ਼ੀ ਸ਼ਕਤੀਆਂ ਦੀ ਹਾਰ, ਪੂਰਬੀ ਯੂਰਪ ਵਿਚ ਲੋਕਾਂ ਦੇ ਸੋਵੀਅਤ ਸੈਨਾ ਦੀ ਸਹਾਇਤਾ ਨਾਲ ਭੂਪਵਾਦੀ ਜੂਆ ਲਾਹ ਸੁੱਟਣ, 1947 ਵਿਚ ਭਾਰਤ ਦੀ ਸੁਤੰਤਰਤਾ ਤੇ 1948 ਵਿਚ ਚੀਨ ਦੀ ਕਰਾਂਤੀ ਦੀ ਸਫਲਤਾ ਨਾਲ ਸਾਮਰਾਜ ਨੂੰ ਸਾਰੇ ਜਗਤ ਵਿਚ ਢਾਹ ਲਗ ਗਈ, ਤਾਂ ਇਸ ਪਰਕਾਰ ਪ੍ਰਗਤਿਵਾਦੀ ਸਾਹਿਤ ਵੀ ਇਕ ਸਿਧਿਆ ਜਿਹਾ ਸਾਹਿਤ ਬਣਨ ਲਗ ਪਿਆ। ਇਹ ਸਥਿਤੀ ਪ੍ਰਗਤਿਵਾਦੀ ਸਾਹਿਤ ਉਤੇ ਹੁਣ ਤਕ ਭਾਰੂ ਹੈ। "

ਇਸ ਤੋਂ ਪਹਿਲਾਂ ਵੀ ਸੇਖੋਂ ਸਾਹਿਬ ਪ੍ਰਗਤਿਵਾਦੀ ਸਾਹਿਤ ਦੇ ਸੰਕਟ ਦਾ ਵਿਸ਼ਲੇਸ਼ਨ ਕਰ ਚੁਕੇ ਹਨ। ਉਦੋਂ ਉਨ੍ਹਾਂ ਦਾ ਖਿਆਲ ਸੀ, "ਰੂਸ ਵਿਚ ਵੀ ਐਟਮ ਬੰਬ ਬਣ ਜਾਣ ਨਾਲ ਦੋਵੇਂ ਪਲੜੇ ਬਰਾਬਰ ਹੋ ਗਏ। ਇਸ ਕਾਰਨ ਐਟਮ ਬੰਬ ਚਲਾਏ ਜਾਣ ਦਾ ਖਤਰਾ ਘਟ ਗਿਆ ਤੇ ਸੰਸਾਰ ਸ਼ਾਂਤੀ ਲਹਿਰ ਦਾ ਜ਼ੋਰ ਮੱਧਮ ਪੈ ਗਿਆ। ਉਧਰ ਦੇਸ਼ ਵਿਚ ਜਾਗੀਰਦਾਰੀ ਦਾ ਜ਼ੋਰ ਵੀ ਘੱਟ ਗਿਆ ਤੇ ਪੰਜ ਵਰਸ਼ੀ ਯੋਜਨਾ ਦੇ ਚਲ ਪੈਣ ਨਾਲ ਪੂੰਜੀਵਾਦ, ਅੰਦਰਲੇ ਤੇ ਬਾਹਰਲੇ, ਦੋਹਾਂ ਦੇ ਜ਼ੋਰ ਪਕੜ ਜਾਣ ਦੀ ਚਿੰਤਾ ਵੀ ਘਟ ਗਈ। ਅਤੇ ਇਸ ਲਈ ਇਸ ਤਰ੍ਹਾਂ ਨਾਲ ਪ੍ਰਗਤਿਵਾਦੀ ਝੁਕਾਓ ਨੂੰ ਸੁਭਾਵਕ ਹੀ ਮੱਧਮ ਕਰ ਦਿੱਤਾ।" ਇਸ ਤੋਂ ਅੱਗ ਚਲਕੇ ਪ੍ਰਿੰ: ਸੇਖੋਂ ਨੇ ਦੋ ਹੋਰ ਕਾਰਨ ਦੱਸੇ ਸਨ,"ਇਕ ਤੇ ਭਾਰਤੀ ਜਨਤਾ ਦਾ ਵੱਡਾ ਭਾਗ ਵਰਤਮਾਨ ਰਾਜਸੀ ਪ੍ਰਬੰਧ ਨਾਲ ਸੰਤੁਸ਼ਟ ਹੈ ਜਾਂ ਘੱਟੋ ਘਟ ਇਸ ਨੂੰ ਕੁਝ ਚਿਰ ਲਈ ਪਰਖਣ ਲਈ ਤਿਆਰ ਹੈ ਤੇ ਦੂਜਾ ਕਾਰਨ ਹੈ, ਸੰਸਾਰ ਸਮਾਜਵਾਦ ਦੇ ਆਗੂ ਦੇਸ਼ ਸੋਵੀਅਤ ਰੂਸ ਦਾ ਭਾਰਤੀ ਰਾਜ ਪ੍ਰਬੰਧ ਨਾਲ ਮਿੱਤਰਤਾ ਭਰਿਆ ਵਤੀਰਾ।"

ਸਪਸ਼ਟ ਹੈ ਕਿ ਪ੍ਰਿੰ: ਸੇਖੋਂ ਦੇ ਦੋਨਾਂ ਵਿਸ਼ਲੇਸ਼ਨਾਂ ਵਿਚ ਬਹੁਤ ਅੰਤਰ ਹੈ। ਅਜੇ ਤਕ ਮਾਰਕਸਵਾਦੀ ਆਲੋਚਕ ਇਸ ਗੱਲ ਤੇ ਸਹਿਮਤ ਨਹੀਂ ਹੋ ਸਕੇ ਕਿ ਪ੍ਰਗਤਿਵਾਦੀ ਸਾਹਿਤ ਨੇ ਕਿਨ੍ਹਾਂ ਕਾਰਨਾਂ ਕਰਕੇ ਭਾਂਜ ਖਾਧੀ ਹੈ ? ਹਰ ਇਕ ਨੇ ਵਖੋ ਵੱਖ ਕਾਰਨ ਦੱਸੇ ਹਨ। ਮਿਸਾਲ ਦੇ ਤੌਰ ਤੇ ਸੇਖੋਂ ਸਾਹਿਬ ਦੇ ਸੱਜਰੇ ਵਿਸ਼ਲੇਸ਼ਨ ਅਨੁਸਾਰ ਅਗਾਂਹ ਵਧੂ ਸਾਹਿਤ ਮਾਨਯੋਗ ਪ੍ਰਾਪਤੀ ਉਦੋਂ ਕਰਦਾ ਹੈ ਜਦੋਂ ਸਮਾਜਵਾਦ ਲਈ ਘੋਰ ਸੰਘਰਸ਼ ਚਲ ਰਿਹਾ ਹੋਵੇ। ਹੁਣ ਅਗਾਂਹ ਵਧੂ ਸਾਹਿਤ

ਇਸ ਕਰਕੇ ਢਾਹੰਦੀ ਕਲਾ ਵਿਚ ਜਾ ਰਿਹਾ ਹੈ ਕਿਉਂਕਿ ਸਮਾਜਵਾਦ ਦੀਆਂ ਵਿਰੋਧੀ ਸ਼ਕਤੀਆਂ ਕਮਜ਼ੋਰ ਪੈ ਗਈਆਂ ਹਨ। ਪਰ ਉਹ ਆਪ ਇਸ ਵਿਸ਼ਲੇਸ਼ਨ ਨੂੰ ਗਲਤ ਸਿਧ ਕਰਦੇ ਹਨ ਜਦ ਉਹ ਕਹਿੰਦੇ ਹਨ ਕਿ ਹੁਣ ਸਮਾਜਵਾਦੀ ਸ਼ਕਤੀਆਂ ਨੂੰ ਅਮਰੀਕਾ ਜਿਹੀ ਵਿਰੋਧੀ ਬਲਵਾਨ ਸ਼ਕਤੀ ਦਾ ਮੁਕਾਬਲਾ ਕਰਨਾ ਪੈ ਰਿਹਾ ਹੈ ਇਸ ਲਈ ਅਗਾਂਹ ਵਧੂ ਸਾਹਿਤ ਸੰਕਟ ਦਾ ਸ਼ਿਕਾਰ ਹੋ ਗਿਆ ਹੈ। ਉਹ ਲਿਖਦੇ ਹਨ :

"ਸਮਾਜਵਾਦੀ ਦੇਸਾਂ ਵਿਚ ਸਮਾਜਵਾਦੀ ਯਥਾਰਥਵਾਦੀ ਸਾਹਿੱਤ ਦੇ ਅੱਗੇ ਵੀ ਇਹ ਪ੍ਰਸ਼ਨ ਉਠਿਆ ਹੋਇਆ ਹੈ। ਇਹਨਾਂ ਸਾਹਿਤਾ ਵਿਚ ਪੁਰਾਣਾ ਪ੍ਰਤਿਪੱਖ, ਪੁਰਾਣੀ ਭਾਂਤ ਦਾ ਸਾਮਰਾਜ ਤੇ ਪੁਰਾਣੀ ਭਾਂਤ ਦਾ ਪੂੰਜੀਵਾਦ ਤੇ ਇਹਨਾਂ ਦੀਆਂ ਉਭਾਰੀਆਂ ਕਰੁਚੀਆਂ, ਕਮਜ਼ੋਰ ਹੋ ਗਈਆਂ ਹਨ। ਹੁਣ ਸਮਾਜਵਾਦ ਵਿਰੋਧ ਇਕ ਹੋਰ ਨਵਲੇ ਰੂਪ ਦੀ ਸ਼ਕਤੀ, ਜੋ ਬਹੁਤ ਬਲਵਾਨ ਸ਼ਕਤੀ ਹੈ, ਕਰ ਰਹੀ ਹੈ। ਇਸ ਸ਼ਕਤੀ ਦੇ ਮੁਕਾਬਲੇ ਵਿਚ ਵਿਚ ਪਛਮੀ ਦੇਸ਼ਾਂ ਤੇ ਏਸ਼ੀਆ, ਅਫਰੀਕਾ ਤੇ ਲਾਤੀਨੀ ਅਮਰੀਕਾ ਦੇ ਬਹੁਤ ਦੇਸ਼ਾਂ ਵਿਚ ਇਕ ਤਰ੍ਹਾਂ ਨਾਲ ਇਕ ਪਰਕਾਰ ਦਾ ਸਹਿਮ ਛਾ ਗਿਆ ਹੈ। ਬਹੁਤਿਆਂ ਵਿਚ ਇਹ ਭਰੋਸਾ ਨਹੀਂ ਰਿਹਾ ਕਿ ਨਵੀਂ ਲੋਕ ਵਿਰੋਧੀ ਸ਼ਕਤੀ, ਅਮਰੀਕੀ ਰਾਜ-ਸੰਘ ਦੀ ਵਿਸ਼ਵ ਵਿਜੈ-ਵਾਦੀ ਸ਼ਕਤੀ, ਨੂੰ ਹਰਾਇਆ ਜਾ ਸਕਦਾ ਹੈ। ਇਸ ਕਾਰਨ ਅਸਤਿਤਵਾਦ ਵਰਗੀਆਂ ਨਿਰਾਸ਼ਾਵਦੀ ਰੁਚੀਆਂ ਪ੍ਰਚੰਡ ਹੋਈਆਂ ਹੋਈਆਂ ਹਨ। ਇਥੋਂ ਤਕ ਕਿ ਸੋਵੀਅਤ ਸੰਘ ਤੇ ਹੋਰ ਸਮਾਜਵਾਦੀ ਯੂਰਪੀਨ ਦੇਸ਼ਾ ਵਿਚ ਵੀ ਸਾਹਿੱਤ ਉੱਤੇ ਇਕ ਤਰ੍ਹਾਂ ਦਾ ਸੰਕਟ ਵਿਆਪਿਆ ਹੋਇਆ ਹੈ।"

ਡਾ: ਗੁਰਚਰਨ ਸਿੰਘ ਨੇ ਸੰਕਟ ਦਾ ਕਾਰਨ ਇਹ ਦਸਿਆ ਹੈ ਕਿ ਅਗਾਂਹ ਵਧੂ ਲੇਖਕ ਸਿਧਾਂਤਕ ਪੱਖ ਤੋਂ ਸੱਖਣੇ ਹਨ :

"ਅਗਾਂਹ ਵਧੂ, ਤਰੱਕੀ ਪਸੰਦ ਜਾਂ ਪ੍ਰਗਤੀਸ਼ੀਲ ਸਾਹਿਤ ਦਾ ਸਿਧਾਂਤਕ ਪੱਖ ਸ਼ੁਰੂ ਤੋਂ ਹੀ ਬਹੁਤਾ ਸਪਸ਼ਟ ਨਹੀਂ ਕੀਤਾ ਜਾ ਸਕਿਆ ਖਾਸ ਕਰਕੇ ਪੰਜਾਬੀ ਵਿਚ। ਸਿੱਟਾ ਰੂਪ ਇਸ ਬੋਲੀ ਦੇ ਅਗਾਂਹ ਵਧੂ ਲੇਖਕਾਂ ਦਾ ਇਹ ਪੱਖ ਕਮਜ਼ੋਰ ਹੀ ਰਿਹਾ। ਜਦੋਂ ਤਕ ਤਾਂ ਅਗਾਂਹ ਵਧੂ ਸਾਹਿਤ ਧਾਰਾ ਨਿਰਵਿਰੋਧ ਵਗਦੀ ਰਹੀ, ਸਾਡੇ ਅਗਾਂਹ ਵਧੂ ਲੇਖਕ ਜਾਂ ਘਟੋ ਘਟ ਇਹਨਾਂ ਵਿਚੋਂ ਬਹੁਤ ਸਾਰੇ ਬਣੇ ਹੋਏ ਵਾਤਾਵਰਨ ਦੇ ਅਸਰ ਹੇਠ ਜਾਂ ਰੀਸੋ ਰੀਸੀ ਤਕਰੀਬਨ ਤਕਰੀਬਨ ਠੀਕ ਸੇਧ ਨੂੰ ਅਪਣਾਉਂਦੇ ਰਹੇ, ਐਪਰ ਇਸ ਵਿਚ ਮਾਮੂਲੀ ਅਨਿਸਚਤਾ ਆਉਂਦਿਆਂ ਸਾਰ ਇਹਨਾਂ ਦੇ ਪੈਰ ਥਿੜਕ ਗਏ ਅਤੇ ਖੁਦ ਕਿਉਂਕਿ ਨਿਰਨਾ ਕਰਨ ਦੇ ਸਮਰੱਥ ਨਹੀਂ ਸਨ ਇਸ ਲਈ ਇਹਨਾਂ ਵਿਚ ਅਨਿਸਚਤਾ ਵਰਤਮਾਨ ਹੋ ਗਈ। ਭਾਵੇਂ ਇਹਨਾਂ ਬਹੁਤਿਆਂ ਨੇ ਅਗਾਹ ਵਧੂਪਨ ਵਿਚ ਉਪਭਾਵਕ ਪਰਕਾਰ ਦਾ ਅਤੇ ਕਈ ਹਾਲਤਾਂ ਵਿਚ ਐਵੇਂ ਨਾਮ ਮਾਤਰ ਹੀ ਨਿਸਚੇ ਦਾ ਵਿਖਾਵਾ ਜਾਰੀ ਰੱਖਿਆ ਪਰ ਉਹਨਾਂ ਦੇ ਪਰਤੱਖ ਅਮਲਾਂ ਤੋਂ ਸਿਧ ਹੋ ਰਿਹਾ ਹੈ ਕਿ ਉਹਨਾਂ ਨੂੰ ਆਪਣੀ ਸੇਧ ਦਾ ਮੂਲੋਂ ਵਿਸਾਹ ਨਹੀਂ। ਨਾ ਹੀ ਉਹ ਬਦਲੇ ਤੇ ਬਦਲ ਰਹੇ ਹਾਲਾਤ ਵਿਚ ਸਹੀ ਸੇਧ ਨੂੰ ਪਕੜਨ ਦੇ ਸਮਰੱਥ ਹੀ ਜਾਪਦੇ ਹਨ।"

ਪਰ ਅਸੀਂ ਦੇਖ ਚੁਕੇ ਹਾਂ ਕਿ ਇਹ ਸੰਕਟ ਪੰਜਾਬੀ ਅਗਾਂਹ ਵਧੂ ਸਾਹਿਤ ਤਕ ਹੀ ਸੀਮਤ ਨਹੀਂ। ਪ੍ਰੋ. ਸੇਖੋਂ ਅਨੁਸਾਰ ਸੋਵੀਅਤ ਸੰਘ ਤੇ ਹੋਰ ਸਮਾਜਵਾਦੀ ਯੂਰਪੀਨ ਦੇਸਾਂ

ਵਿਚ ਵੀ ਸਾਹਿਤ ਉਤੇ ਇਸ ਤਰ੍ਹਾਂ ਦਾ ਸੰਕਟ ਵਿਆਪਿਆ ਹੋਇਆ ਹੈ। ਜੇ ਇਕ ਮਿੰਟ ਲਈ ਡਾ: ਗੁਰਚਰਨ ਸਿੰਘ ਨਾਲ ਸਹਿਮਤ ਹੋ ਵੀ ਜਾਈਏ ਕਿ ਪੰਜਾਬੀ ਅਗਾਂਹ ਵਧੂ ਸਾਹਿਤ ਵਿਚ ਢਹਿੰਦੀ ਕਲਾ ਇਸ ਕਰਕੇ ਉਤਪੰਨ ਹੋਈ ਕਿ ਪੰਜਬੀ ਲੇਖਕ ਸਿਧਾਂਤਕ ਪੱਖ ਤੋਂ ਊਣੇ ਸਨ, ਪਰ ਸਮਜਵਾਦੀ ਦੇਸਾਂ ਤੇ ਸੋਵੀਅਤ ਯੂਨੀਅਨ ਵਿਚ ਇਹ ਸੰਕਟ ਕਿਵੇਂ ਆਇਆ ? ਉਥੋਂ ਦੇ ਲੇਖਕਾਂ ਦਾ ਸਿਧਾਂਤਕ ਪੱਖ ਤਾਂ ਕਮਜ਼ੋਰ ਨਹੀਂ ਸੀ, ਉਥੇ ਤਾਂ ਸਿਧਾਂਤਕ ਪੱਖ ਨੂੰ ਸਹੀ ਤੌਰ ਤੇ ਸਪਸ਼ਟ ਕਰਨ ਵਾਲੇ ਸਿਧਾਂਤਕਾਰ ਮੌਜੂਦ ਹਨ।

ਪ੍ਰੋ: ਅਤਰ ਸਿੰਘ ਦੇ ਵਿਸ਼ਲੇਸ਼ਣ ਤੋਂ ਜਾਣੂ ਹੋਣਾ ਵੀ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗਾ। ਉਹ ਲਿਖਦੇ ਹਨ :

"1947 ਤੋਂ ਪਿਛੋਂ ਨਿਰੋਲ ਕਿਰਸਾਨੀ, ਕਿਰਤੀ ਅਤੇ ਅਜੇਹੇ ਅਰਥਾਂ ਵਿਚ ਅਨਪੜ੍ਹ ਪਿਛੋਕੜ ਦੇ ਲੇਖਕ ਸਾਹਮਣੇ ਆਏ। ਜਿਹਨਾਂ ਨੂੰ ਨਾ ਘਰੋਗੀ ਵਾਤਾਵਰਨ ਤੋਂ ਨਾ ਹੀ ਆਪਣੇ ਭਾਈਚਾਰਕ ਪਿਛੋਕੜ ਤੋਂ ਕਿਸੇ ਸਾਹਿਤ ਪਰੰਪਰਾ ਦੀ ਜਾਗ ਲੱਗੀ ਹੋਈ ਸੀ। ਕਈ ਹਾਲਤਾਂ ਵਿਚ ਤਾਂ ਇਹ ਲੇਖਕ ਆਪਣੇ ਘਰਾਂ ਵਿਚੋਂ ਪਹਿਲੀ ਵੇਰ ਸਕੂਲ ਚੜ੍ਹੇ ਵਿਅਕਤੀ ਸਨ। ਇਹਨਾਂ ਲੇਖਕਾਂ ਕੋਲ ਕੁਝ ਕਹਿਣ ਦੀ ਕਾਹਲ ਸੀ, ਪਰੰਤੂ ਸਾਹਿਤ ਦੀ ਟੈਕਨੀਕ ਅਤੇ ਪਰੰਪਰਾ ਨਾਲ ਸਾਂਝ ਨਾ ਹੋਣ ਦੇ ਬਰਾਬਰ ਸੀ। ਜਦੋਂ ਤਕ ਤਾਂ ਸਾਹਿਤ ਲੋਕਾਂ ਵਾਲੀ ਗੱਲ ਚਲਦੀ ਰਹੀ ਇਹ ਨਵੇਂ ਲੇਖਕ ਸਮੇਂ ਦੀ ਛਲ ਤੇ ਸਵਾਰੀ ਕਰਦੇ ਰਹੇ। ਪਰ ਜਿਉਂ ਜਿਉਂ ਸੂਖਮਤਾ ਦੀ ਮੰਗ ਵਧਣ ਲਗੀ ਅਤੇ ਮੁਕਾਬਲਾ ਤੇਜ਼ ਹੋਣ ਲਗਾ ਇਸ ਨਵੇਂ ਵਰਗ ਦੇ ਲੇਖਕਾਂ ਲਈ ਕਠਨਾਈਆਂ ਉਤਪੰਨ ਹੋਣ ਲਗੀਆਂ। ਗੁਰਚਰਨ ਰਾਮਪੁਰੀ ਹਰੀ ਸਿੰਘ ਦਿਲਬਰ, ਸੰਤੋਖ ਸਿੰਘ ਧੀਰ, ਸੁਰਜੀਤ ਰਾਮਪੁਰੀ, ਤੇਜਾ ਸਿੰਘ ਚੰਨ ਤੇ ਕਿੰਨੇ ਹੀ ਇਸ ਪੀੜ੍ਹੀ ਦੇ ਨਾਂ ਜਿਹੜੇ ਕਲ ਤਕ ਪੰਜਾਬੀ ਸਾਹਿਤ ਦੇ ਬੜੇ ਜਾਣੇ ਪਛਾਣੇ ਨਾਂ ਸਨ, ਪਰ ਅਜ ਬਹੁਣ ਘਟ ਸੁਣਨ ਵਿਚ ਆਉਂਦੇ ਹਨ।"

ਪ੍ਰਿੰ: ਸੇਖੋਂ ਦੇ ਵਿਚਾਰ ਅਨੁਸਾਰ ਪ੍ਰਗਤਿਵਾਦੀ ਸਾਹਿਤ ਸੰਕਟ ਦਾ ਇਸ ਲਈ ਸ਼ਿਕਾਰ ਹੈ ਕਿਉਂਕਿ ਹਾਲਾਤ ਮੁਆਫ਼ਕ ਨਹੀਂ : ਸਾਰੀ ਜ਼ਿੰਮੇਵਾਰੀ ਪਦਾਰਥਵਾਦੀ ਹਾਲਾਤ ਵਿਚ ਪ੍ਰਤਿਕੂਲ ਤਬਦੀਲੀਆਂ ਦੀ ਹੈ। ਪਰ ਪ੍ਰੋ: ਕਿਸ਼ਨ ਸਿੰਘ ਦੇ ਵਿਚਾਰ ਇਸਦੇ ਬਿਲਕੁਲ ਉਲਟ ਹਨ। ਉਹ ਲਿਖਦੇ ਹਨ—

"ਹਾਲਾਤ ਤਾਂ ਸਾਹਿਤ ਦੇ Renaissance ਵਾਸਤੇ ਤਿਆਰ ਹਨ, ਪਰ ਹਾਲਾਤ ਇਕੱਲੇ ਕੀ ਕਰਨ ਜੇ ਕੋਈ ਹਾਲਾਤ ਦਾ ਹਾਣੀ ਨਾ ਹੋਵੇ, subjective element ਤਿਆਰ ਨਾ ਹੋਵੇ। ਹਾਲਾਤ ਮੰਗ ਦਰਦ ਹੋਣ, ਸਮਾਜ ਦੀ ਸਥਿਤੀ ਦੀ ਸਹਾਇਤਾ ਹੋਵੇ, ਸਾਰੀ ਸਾਹਿਤਕਾਰੀ ਕੋਲੋਂ ਪਾਤਣ ਇਕ ਨਾ ਉਸਰੇ। ਪਰ ਕਸੂਰ ਤਾਂ ਕੁਦਰਤ ਦਾ ਹੈ ਜੋ ਪੰਜਾਬ ਦੀਆਂ ਖੋਪਰੀਆਂ ਵਿਚ ਦਿਮਾਗ ਦਾ ਲੋੜ ਪਾਉਣੋਂ ਹੀ ਹਟ ਗਈ ਹੈ।"

ਪ੍ਰਿੰ: ਸੰਤ ਸਿੰਘ ਸੇਖੋਂ ਤੇ ਪ੍ਰੋ: ਕਿਸ਼ਨ ਸਿੰਘ ਨੇ ਪ੍ਰਗਤਿਵਾਦੀ ਸਾਹਿਤ ਵਿਚੋਂ ਸੰਕਟ ਦੂਰ ਕਰਨ ਲਈ ਜੋ ਨੁਸਖਾ ਤਜਵੀਜ਼ ਕੀਤਾ ਹੈ ਉਹ ਤਕਰੀਬਨ ਇਕੋ ਹੀ ਹੈ ਭਾਵੇਂ ਉਨ੍ਹਾਂ ਨੇ ਆਪਣ ਵਿਸ਼ਲੇਸ਼ਨ ਅਨੁਸਾਰ ਕਾਰਨ ਵੱਖੋ ਵੱਖ ਲੱਭੇ ਹਨ। ਪ੍ਰਿੰ: ਸੇਖੋਂ ਦੇ ਵਿਚਾਰ ਅਨੁਸਾਰ,

"ਕੇਵਲ ਸਮਾਜਵਾਦੀ ਯਥਾਰਥਵਾਦ ਵਿਚ ਕੁਝ ਸੁਧਾਰ ਦੀ ਲੋੜ ਹੈ।" ਪ੍ਰੋ: ਕਿਸ਼ਨ ਸਿੰਘ ਲਿਖਦੇ ਹਨ, "ਗੱਲ ਤਾਂ ਤੁਸੀ ਸਮਾਜਵਾਦੀ ਯਥਾਰਥਵਾਦ ਤੋਂ ਉਰੇ ਦੀ ਕਰਦੇ ਹੀ ਨਹੀਂ, ਪਰ ਛਪੀਆਂ ਕਹਾਣੀਆਂ, ਕਵਿਤਾਵਾਂ ਤੇ ਪੜਚੋਲ ਤੋਂ ਜ਼ਾਹਿਰ ਹੈ ਕਿ ਸਮਝ ਲਿਖਣ ਵਾਲਿਆ ਨੂੰ ਯਥਾਰਥਵਾਦ ਦੀ ਵੀ ਨਹੀਂ। ਜੇ ਸਮਝ ਹੁੰਦੀ, ਸਮਾਜਵਾਦ ਤਾਂ ਭਾਵੇਂ ਆਉਂਦਾ ਕਿ ਨ ਹੀ ਆਉਂਦਾ, ਸਾਹਿਤ ਦੀ ਹਾਲਤ ਐਨੀ ਪਤਲੀ ਨਾ ਹੁੰਦੀ।" ਦੂਜੇ ਸ਼ਬਦਾਂ ਵਿਚ ਪ੍ਰਿੰ: ਪੇਖੋਂ ਤਾਂ ਸਮਝਦੇ ਹਨ ਕਿ ਸਮਾਜਵਾਦੀ ਯਥਾਰਥਵਾਦੀ ਵਿਧੀ ਵਿਚ ਥੋੜਾ ਜਿਹਾ ਫੇਰ ਬਦਲ ਕਰਨ ਨਾਲ ਸੰਕਟ ਟਲ ਜਾਵੇਗਾ ਅਤੇ ਪ੍ਰੋ: ਕਿਸ਼ਨ ਸਿੰਘ ਇਹ ਸਮਝਦੇ ਹਨ ਕਿ ਜੇ ਪੰਜਾਬੀ ਦੇ ਲੇਖਕਾਂ ਨੂੰ ਸਮਾਜਵਾਦੀ ਯਥਾਰਥਵਾਦ ਦੀ ਪੂਰੀ ਤਰ੍ਹਾਂ ਸਮਝ ਆ ਜਾਵੇ ਤਾਂ ਸੰਕਟ ਕਦੇ ਲਾਗੇ ਨਹੀਂ ਢੁਕ ਸਕਦਾ।

ਇਸ ਤੋਂ ਪਹਿਲਾਂ ਕਿ ਇਸ ' ਸੰਜੀਵਣੀ ਬੂਟੀ" ਤੇ ਵਿਚਾਰ ਕਰੀਏ ਜਿਸ ਤੇ ਸਾਡੇ ਆਲੋਚਕਾਂ ਨੇ ਏਨੀਆਂ ਵੱਡੀਆਂ ਉਮੀਦਾਂ ਲਾਈਆਂ ਹਨ, ਇਕ ਹੋਰ ਨੁਕਤੇ ਵਲ ਧਿਆਨ ਦੇਣਾ ਜ਼ਰੂਰੀ ਹੈ। ਮਾਰਕਸਵਾਦੀ ਸਿਧਾਂਤ ਅਨੁਸਾਰ ਆਰਥਕ ਸਥਿਤੀ ਨੀਂਹ ਹੈ ਜਿਸ ਤੇ ਸਾਹਿਤ, ਕਲਾ ਆਦਿ ਦਾ ਉਸਾਰ ਖੜਾ ਹੁੰਦਾ ਹੈ। ਨੀਂਹ ਵਿਚੋਂ ਹੋਈ ਤਬਦੀਲੀ ਉਸਾਰ ਵਿਚ ਝਲਕਦੀ ਹੈ। ਇਸੇ ਵਿਸ਼ਲੇਸ਼ਨ ਅਨੁਸਾਰ ਹੀ ਸੇਖੋਂ ਸਾਹਿਬ ਨੇ ਪਦਾਰਥਕ ਜੀਵਨ ਵਿਚ ਉਹ ਸਾਰੀਆਂ ਤਬਦੀਲੀਆਂ ਬੜੇ ਵਿਸਥਾਰ ਨਾਲ ਗਿਣਵਾਈਆਂ ਹਨ ਜਿਨ੍ਹਾਂ ਕਾਰਨ ਸਾਹਿਤ ਸੰਕਟ ਦਾ ਸ਼ਿਕਾਰ ਬਣਿਆ ਹੈ। ਜੇ ਇਹ ਸਭ ਕੁਝ ਸਹੀ ਹੈ ਤਾਂ ਕੇਵਲ ਤਕਨੀਕ (ਸਮਾਜਵਾਦੀ ਯਥਾਰਥਵਾਦ) ਵਿਚ ਥੋੜੀ ਬਹੁਤ ਤਬਦੀਲੀ ਕਰਨ ਨਾਲ ਸੰਕਟ ਕਿਵੇਂ ਟਲ ਸਕਦਾ ਹੈ?

ਸਮਾਜਵਾਦੀ ਯਥਾਰਥਵਾਦ ਕੀ ਹੈ? ਸੋਵੀਅਤ ਲੇਖਕਾਂ ਦੀ ਪਹਿਲੀ ਕਾਨਫਰੰਸ ਵਿਚ ਭਾਸ਼ਨ ਦੇਂਦਿਆਂ, ਜ਼ਦਾਨੋਫ ਨੇ ਸਮਾਜਵਾਦੀ ਯਥਾਰਥਵਾਦ ਦੀ ਨਿਮਨ ਲਿਖਤ ਪ੍ਰੀਭਾਸ਼ਾ ਕੀਤੀ ਸੀ ' ਕਲਾਤਮਕ ਬਿੰਬਾਂ ਦੀ ਵਾਸਤਵਿਕਤਾ ਅਤੇ ਇਤਿਹਾਸਕ ਯਥਾਰਥਕਤਾ ਨੂੰ ਸਿਧਾਂਤਕ ਪ੍ਰੀਵਰਤਨ ਤੇ ਕਾਮਿਆਂ ਨੂੰ ਸਮਾਜਵਾਦ ਦੇ ਜਜ਼ਬੇ ਦੀ ਸਿੱਖਿਆ ਦੇ ਕਾਰਜ ਨਾਲ ਜ਼ਰੂਰ ਜੋੜਨਾ ਚਾਹੀਦਾ ਹੈ। ਇਹ ਵਿਧੀ ਗਲਪ ਅਤੇ ਸਾਹਿਤਕ ਆਲੋਚਨਾ ਦੇ ਖੇਤਰ ਵਿਚ ਉਹ ਹੈ, ਜਿਸ ਨੂੰ ਸਮਾਜਵਾਦੀ ਯਥਾਰਥਵਾਦ ਦੀ ਵਿਧੀ ਆਖਦੇ ਹਾਂ।"

ਸਪਸ਼ਟ ਹੈ ਕਿ 'ਸਮਾਜਵਾਦੀ ਯਥਾਰਥਵਾਦ' ਦੀ ਵਿਧੀ ਜਿਸ ਨੂੰ ਪ੍ਰਗਤਿਵਾਦੀ ਆਲੋਚਕ ਸਾਰੇ ਰੋਗਾਂ ਦਾ ਦਾਰੂ ਸਮਝੀ ਬੈਠੇ ਹਨ, ਇਕ ਬਹੁਤ ਹੀ ਸੰਕੀਰਨ ਦ੍ਰਿਸ਼ਟੀਕੋਣ ਦਾ ਪ੍ਰਚਾਰ ਹੈ ਜਿਸ ਦੇ ਚੌਖਟੇ ਵਿਚ ਸਿਰਜਣਾਤਮਕ ਸੁਤੰਤਰਤਾ ਲਈ ਕੋਈ ਥਾਂ ਨਹੀਂ ਕਿਉਂਕਿ ਕਲਾਕਾਰ ਨੂੰ ਸਿਧਾਂਤਕ ਪਰੀਵਰਤਨ ਤੇ ਕਾਮਿਆਂ ਦੀ ਸਿੱਖਿਆ ਦੇ ਕੰਮ ਨੂੰ ਪਹਿਲ ਦੇਣ ਪੈਂਦੀ ਹੈ। ਉਹ ਯਥਾਰਥ ਨੂੰ ਉਸ ਤਰ੍ਹਾਂ ਨਹੀਂ ਚਿੱਤਰ ਸਕਦਾ ਜਿਵੇਂ ਉਸ ਨੇ ਅਨੁਭਵ ਕੀਤਾ ਹੁੰਦਾ ਹੈ, ਉਸ ਨੂੰ ਰਾਜਨੀਤਕ ਲੋੜਾਂ ਨੂੰ ਦ੍ਰਿਸ਼ਟੀ ਗੋਚਰ ਕਰਨਾ ਪੈਂਦਾ ਹੈ। ਲੈਨਿਨ ਦੇ ਕਥਨ ਅਨੁਸਾਰ ਉਸ ਨੂੰ ਇਸ ਮਸ਼ੀਨ ਵਿਚ ਢਿੰਬਰੀ ਬਣ ਕੇ ਰਹਿਣਾ ਪੈਂਦਾ ਹੈ। ਸੋਵੀਅਤ ਲੇਖਕਾਂ ਦੀ ਤ੍ਰਾਸਦੀ ਇਹ ਹੈ ਕਿ ਉਨ੍ਹਾਂ ਨੂੰ ਇਕੋ ਰੰਗ ਵਿਚ ਹੀ ਚਿਤਰਕਾਰੀ ਕਰਨੀ ਪੈਂਦੀ ਹੈ। ਮਾਉ ਜ਼ੇ ਤੁੰਗ ਅਨੁਸਾਰ :

"ਸਮਾਜਵਾਦੀ ਪੁਨਰ ਉਸਾਰੀ ਦੇ ਦੌਰਾਨ ਸੋਵੀਅਤ ਯੂਨੀਅਨ ਦੇ ਸਾਹਿਤ ਨੇ ਕੇਵਲ ਰੌਸ਼ਨ ਪਹਿਲੂ ਨੂੰ ਹੀ ਬਿਆਨ ਕੀਤਾ। ਭਾਵੇਂ ਤਰੁਟੀਆਂ ਨੂੰ ਸਵੀਕਾਰ ਕੀਤਾ ਗਿਆ ਪਰ ਉਹਨਾਂ

ਨੂੰ ਸਮਚੇ ਚਾਨਣੇ ਦੇ ਪਿਛੋਕੜ ਵਿਚ ਪ੍ਰਛਾਵੇਂ ਦੇ ਤੌਰ ਤੇ ਹੀ ਪੇਸ਼ ਕੀਤਾ ਗਿਆ। ਰੌਸ਼ਨ ਤੇ ਹਨੇਰੇ ਪਹਿਲੂਆਂ ਤੇ ਇੱਕੋ ਜਿਹਾ ਬਲ ਨਹੀਂ ਸੀ ਦਿੱਤਾ ਜਾਂਦਾ।"

ਇਸ ਪਾਲਿਸੀ ਤੇ ਅਮਲ ਕਰਨ ਨਾਲ ਸਿਰਜਣਾ ਤੇ ਕੀ ਬੀਤਦੀ ਹੈ, ਪਾਠਕਾਂ ਤੇ ਕੀ ਪ੍ਰਭਾਵ ਪੈਂਦਾ ਹੈ, ਇਸਦਾ ਕਿਸੇ ਨੂੰ ਕੋਈ ਫਿਕਰ ਨਹੀਂ ? ਕਿਉਂਕਿ ਸਾਹਿਤ ਤੇ ਕਲਾ ਨੇ ਕੇਵਲ ਰਾਜਨੀਤੀ ਦੀ ਗੋਲੀ ਬਣ ਕੇ ਰਹਿਣਾ ਹੈ ਇਸ ਲਈ ਪਹਿਲ ਰਾਜਨੀਤਕ ਮਿਆਰ ਨੂੰ ਦੇਣੀ ਪੈਂਦੀ ਹੈ। ਮਾਓ ਜ਼ੇ ਤੁੰਗ ਲਿਖਦਾ ਹੈ,

"ਸਾਹਿਤ ਤੇ ਕਲਾ ਆਲੋਚਨਾ ਦੇ ਦੋ ਮਿਆਰ ਹਨ. ਇਕ ਰਾਜਨੀਤਕ ਦੇ ਦੂਜਾ ਕਲਾਤਮਕ। ਰਾਜਨੀਤਕ ਮਿਆਰ ਅਨੁਸਾਰ, ਕਲਾ ਕਿਰਤ ਚੰਗੀ ਹੈ, ਜਾਂ ਮੁਕਾਬਲਤਨ ਚੰਗੀ ਹੈ ਜੇ ਇਹ ਸਾਡੇ ਸੰਘਰਸ਼ ਤੇ ਏਕਤਾ ਦੇ ਹਿੱਤਾ ਨੂੰ ਮੱਖ ਰੱਖਦੀ ਹੈ, ਲੋਕਾਂ ਦੇ ਸੰਗਠਨ ਨੂੰ ਸ਼ਹਿ ਦੇਂਦੀ ਹੈ, ਪਿਛਾਖੜ ਦਾ ਵਿਰੋਧ ਕਰਦੀ ਹੈ ਅਤੇ ਤਰੱਕੀ ਨੂੰ ਹਲਾਸ਼ੇਰੀ ਦੇਂਦੀ ਹੈ। ਇਸ ਦੇ ਉਲਟ ਕਲਾ ਕਿਰਤ ਭੈੜੀ ਹੈ ਜਾਂ ਮੁਕਾਬਲਤਨ ਭੈੜੀ ਹੈ ਜੇ ਇਹ ਲੋਕਾਂ ਵਿਚ ਪਾਟਕ ਤੇ ਫੁਟ ਨੂੰ ਵਧਾਉਂਦੀ ਹੈ, ਜੇ ਇਹ ਪ੍ਰਗਤੀ ਦੇ ਰਾਹ ਵਿਚ ਰੋੜਾ ਅਟਕਾਉਂਦੀ ਹੈ ਅਤੇ ਲੋਕਾਂ ਨੂੰ ਪਿਛਾਂਹ ਰੱਖਦੀ ਹੈ।......ਕਲਾਤਮਕ ਮਿਆਰ ਅਨੁਸਾਰ ਉੱਚੀ ਪੱਧਰ ਦੇ ਕਲਾਤਮਕ ਗੁਣ ਵਾਲੀਆਂ ਸਾਰੀਆਂ ਕਿਰਤਾਂ ਚੰਗੀਆਂ ਹਨ ਜਾਂ ਮੁਕਾਬਲਤਨ ਚੰਗੀਆਂ ਹਨ ਅਤੇ ਘਟੀਆ ਕਲਾਤਮਕ ਗੁਣਾਂ ਵਾਲੀਆਂ ਭੈੜੀਆਂ ਜਾਂ ਮੁਕਾਬਲਤਨ ਭੈੜੀਆਂ। ......ਪਰ ਕਿਸੇ ਵੀ ਸ਼੍ਰੇਣੀ ਬੱਧ ਸਮਾਜ ਵਿਚ ਜਾਂ ਉਸ ਸਮਾਜ ਦੀ ਕਿਸੇ ਵੀ ਸ਼੍ਰੇਣੀ ਲਈ, ਰਾਜਨੀਤਕ ਮਿਆਰਾਂ ਨੂੰ ਪਹਿਲ ਮਿਲਦੀ ਹੈ ਤੇ ਕਲਾਤਮਕ ਮਿਆਰਾਂ ਨੂੰ ਦੂਜਾ ਸਥਾਨ।"

ਪਰ ਕਲਾਕਾਰ ਲਈ ਤਾਂ ਉਸਦੀ ਕਲਾ ਹੀ ਸਭ ਕੁਛ ਹੈ। ਉਹ ਕਿਸੇ ਦੀ ਆਇਤ ਦਾ ਕਲਮਾ ਨਹੀਂ ਪੜ੍ਹਦਾ ਕਿਉਂਕਿ ਉਹ ਆਪ ਸਿਰਜਣਹਾਰ ਹੈ। ਉਹ ਆਪਣੀ ਕਲਾ ਦੇ ਅੰਤਰ ਅਨੁਸ਼ਾਸਨ ਨੂੰ ਦ੍ਰਿਸ਼ਟੀਗੋਚਰ ਕਰਦਾ ਹੈ ਅਤੇ ਆਪਣੀ ਸਿਰਜਣਾ ਦੇ ਤਰਕ ਦੇ ਪਿੱਛੇ ਲਗਦਾ ਹੈ ਨਾ ਕਿ ਕਿਸੇ ਰਾਜਨੀਤਕ ਆਗੂ ਦੇ। ਕਲਾਕਾਰ ਦਾ ਕੰਮ ਹੈ ਮਨੁੱਖੀ ਸ਼ਖਸੀਅਤ ਦੀਆਂ ਡੂੰਘਾਣਾਂ ਵਿਚ ਉਤਰ ਜਾਣਾ ਅਤੇ ਅੰਤਰੀਵ ਜਜ਼ਬਿਆਂ ਦੇ ਭਾਵਾਂ ਨੂੰ ਵਿਅਕਤ ਕਰਨਾ। ਉਹ ਆਪਣੇ ਸਿਰਜੇ ਪਾਤਰਾਂ ਦੀ ਨਬਜ਼ ਪਛਾਣਦਾ ਹੈ ਉਨ੍ਹਾਂ ਦੇ ਦਿਲਾਂ ਦੀ ਇਕ ਇਕ ਧੜਕਣ ਵਲ ਧਿਆਨ ਦੇਂਦਾ ਹੈ ਤੇ ਉਨ੍ਹਾਂ ਦੀ ਹਰ ਸਮੱਸਿਆ ਨੂੰ ਪੂਰੀ ਹਮਦਰਦੀ ਨਾਲ ਨਜਿਠਦਾ ਹੈ। ਜੇ ਅਣ ਸਾਹਿਤਕ ਪੱਖ ਪਾਤ ਨੂੰ ਕਲਾਤਮਕ ਸੰਸਾਰ ਵਿਚ ਪ੍ਰਵੇਸ਼ ਕਰਨ ਦੀ ਆਗਿਆ ਦਿੱਤੀ ਜਾਵੇ ਤਾਂ ਉਸ ਵਿਚੋਂ ਜੀਵਨ ਪੰਖ ਲਾ ਕੇ ਉੜ ਜਾਂਦਾ ਹੈ। ਜੇ ਪ੍ਰਗਤਿਵਾਦੀ ਸਾਹਿਤ ਨੇ ਭਾਂਜ ਖਾਧੀ ਹੈ ਤਾਂ ਉਸਦਾ ਮੂਲ ਕਾਰਨ ਇਹੋ ਹੈ। ਜਦੋਂ ਰਾਜਨੀਤਕ ਦਰਿਸ਼ਟੀਕੋਣ ਨੂੰ ਹੀ ਮੁਖ ਰਖਿਆ ਜਾਣਾ ਹੈ ਅਤੇ ਸਾਹਿਤ ਮੁਲਅੰਕਣ ਦਾ ਆਧਾਰ ਰਾਜਨੀਤਕ ਸਿਧਾਂਤ ਨੇ ਹੋਣਾ ਹੈ ਤਾਂ ਸਾਹਿਤਕਾਰ ਨੂੰ ਰਾਜਨੀਤਕ ਆਗੂ ਦਾ ਹੱਥ ਠੋਕਾ ਬਣ ਕੇ ਜੀਵਨ ਗੁਜ਼ਾਰਨਾ ਪਵੇਗਾ। ਲੂਣਾਚਾਰਸਕੀ ਦੇ ਵਿਚਾਰ ਅਨੁਸਾਰ, "ਮਿਸਾਲ ਦੇ ਤੌਰ ਤੇ ਇਹ ਫਰਜ਼ ਕਰਨਾ ਕਿਵੇਂ ਸੰਭਵ ਹੈ ਕਿ ਅਸੀਂ ਇਸ ਸਮੱਸਿਆ ਨੂੰ ਇਕਲਾਂਭੇ ਕਰ ਸਕਦੇ ਹਾਂ ਕਿ ਸਾਨੂੰ ਕਿਸ ਕਿਸਮ ਦੇ ਸਾਹਿਤ ਦੀ ਕਦਰ ਕਰਨੀ ਚਾਹੀਦੀ ਹੈ, ਕਿਸ ਤਰ੍ਹਾਂ ਦੇ ਸਾਹਿਤ ਦਾ ਵਿਕਾਸ ਦੇ ਸਮਰਥਨ ਕਰਨਾ ਚਾਹੀਦਾ ਹੈ ਅਤੇ ਕਿਸ ਤਰ੍ਹਾਂ ਦੇ ਸਾਹਿਤ ਵਿਰੁੱਧ ਸੰਘਰਸ਼ ਕਰਨਾ ਚਾਹੀਦਾ ਹੈ ? ਹਰ ਕੋਈ ਜਾਣਦਾ ਹੈ

ਕਿ ਪਾਰਟੀ ਦੀ ਕੇਂਦਰੀ ਕਮੇਟੀ ਨੇ ਸਾਹਿਤ ਦੇ ਸਬੰਧ ਵਿਚ ਇਕ ਮੈਨੀਫੈਸਟੋ ਜਾਰੀ ਕੀਤਾ ਹੋਇਆ ਹੈ।" ਪਰ ਸਾਹਿਤ ਦੇ ਇਸ ਰਾਜਨੀਤਕ ਮੁਲਅੰਕਣ ਦਾ ਨਤੀਜਾ ਇਹ ਹੁੰਦਾ ਹੈ ਕਿ ਉਤਮ ਕਲਾ ਕਿਰਤਾਂ ਅਣ ਗੌਲੀਆਂ ਰਹਿ ਜਾਂਦੀਆਂ ਹਨ ਕਿਉਂਕਿ ਉਹ ਰਾਜਨੀਤਕ ਸਿਧਾਂਤਾਂ ਦਾ ਪ੍ਰਚਾਰ ਨਹੀਂ ਕਰ ਸਕਦੀਆਂ ਅਤੇ ਘਟੀਆਂ ਰਚਨਾਵਾਂ ਪ੍ਰਥਮ ਸਥਾਨ ਮੱਲ ਲੈਂਦੀਆਂ ਹਨ। ਤਜਰਬੇ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਉਤਮ ਕਲਾਕਾਰ ਸਦਾ ਆਪਣਾ ਰਾਹ ਆਪ ਨਿਰਧਾਰਤ ਕਰਦਾ ਹੈ ਅਤੇ ਉਹ ਕਦੇ ਕਿਸੇ ਦੀ ਧੌਂਸ ਵਿਚ ਨਹੀਂ ਆਉਂਦਾ ਪਰ ਦੂਜੇ ਦਰਜੇ ਦੇ ਕਲਾਕਾਰ ਅਣ ਸਾਹਿਤਕ ਕੀਮਤਾਂ ਨੂੰ ਅਪਨਾ ਲੈਂਦੇ ਹਨ ਅਤੇ ਇਸ ਤਰ੍ਹਾਂ ਆਪਣੀ ਸ਼ੁਹਰਤ ਦੀ ਵੇਦੀ ਤੇ ਕਲਾ ਦੀ ਬਲੀ ਦੇਣ ਵਿਚ ਕੋਈ ਝਿਜਕ ਮਹਿਸੂਸ ਨਹੀਂ ਕਰਦੇ। ਪ੍ਰੋ: ਅਤਰ ਸਿੰਘ ਨੂੰ ਗਿਲਾ ਹੈ, "ਜਸਵੰਤ ਸਿੰਘ ਕੰਵਲ ਜੋ ਆਪਣੇ ਦ੍ਰਿਸ਼ਟੀਕੋਣ ਵਿਚ ਭਾਈ ਵੀਰ ਸਿੰਘ ਤੋਂ ਕਿਤੇ ਵੀ ਭਿੰਨ ਨਹੀਂ ਸੀ, ਉਸ ਨੂੰ ਪ੍ਰਗਤਿਵਾਦ ਦਾ ਪ੍ਰਤਿਨਿਧ ਬਣਾ ਕੇ ਪੇਸ਼ ਕੀਤਾ ਗਿਆ। ਮੈਂ ਇਸ ਸਾਰੀ ਅਵਸਥਾ ਨੂੰ ਪ੍ਰਗਤਿਵਾਦੀ ਆਲੋਚਨਾ ਦੀ ਹਾਰ ਸਮਝਦਾ ਹਾਂ।" ਪਰ ਪ੍ਰੋ: ਅਤਰ ਸਿੰਘ ਨੂੰ ਇਸ ਸਥਿਤੀ ਤੇ ਕੋਈ ਹੈਰਾਨੀ ਨਹੀਂ ਹੋਣੀ ਚਾਹੀਦੀ ਕਿਉਂਕਿ ਪ੍ਰਗਤਿਵਾਦੀ ਆਲੋਚਕਾਂ ਨੇ ਮੁਲਅੰਕਣ ਦੇ ਜੋ ਆਧਾਰ ਬਣਾਏ ਹਨ ਉਨ੍ਹਾਂ ਦਾ ਇਹੋ ਨਤੀਜਾ ਨਿਕਲਣਾ ਸੀ। ਪ੍ਰਗਤਿਵਾਦੀ ਸਿਧਾਂਤਕਾਰ ਵੀ ਅਣਸਾਹਿਤਕ ਪੱਖਾਂ ਨੂੰ ਏਸੇ ਤਰ੍ਹਾਂ ਹੀ ਪਹਿਲ ਦੇਂਦੇ ਹਨ, ਜਿਵੇਂ ਭਾਈ ਵੀਰ ਸਿੰਘ ਦੇਂਦੇ ਸਨ।

ਕੋਈ ਸਾਹਿਤਕ ਕਿਰਤ ਉਨਾਂ ਚਿਰ ਸਰਵੋਤਮ ਨਹੀਂ ਹੋ ਸਕਦੀ ਜਦੋਂ ਤਕ ਉਹ ਮਨੁੱਖੀ ਸੁਭਾ ਦੇ ਕਿਸੇ ਪਹਿਲੂ ਨੂੰ ਬੇ-ਨਕਾਬ ਨਹੀਂ ਕਰਦੀ ਜਾਂ ਯਥਾਰਥ ਦੇ ਕਿਸੇ ਪੱਖ ਨੂੰ ਨਹੀਂ ਦਰਸਾਂਦੀ। ਇਸ ਲਈ ਜਦੋਂ ਤਕ ਕੋਈ ਸਿਧਾਂਤ ਜਾਂ ਵਿਚਾਰਧਾਰਾ ਕਿਸੇ ਲੇਖਕ ਨੂੰ ਯਥਾਰਥ ਦੇ ਕਿਸੇ ਪਹਿਲੂ ਨੂੰ ਬੇ-ਨੁਕਾਬ ਕਰਨ ਵਿਚ ਸਹਾਈ ਹੁੰਦੀ ਹੈ, ਉਹ ਲਾਹੇਵੰਦ ਹੈ, ਪਰ ਜਦੋਂ ਸਿਧਾਂਤ ਅਤੇ ਹਕੀਕਤ ਵਿਚ ਵਿਰੋਧ ਉਤਪੰਨ ਹੋ ਜਾਂਦਾ ਹੈ, ਜਿਹਾ ਕਿ ਰਾਜਨੀਤਕ ਸਿਧਾਂਤਾਂ ਦੇ ਸਬੰਧ ਵਿਚ ਆਮ ਹੁੰਦਾ ਹੈ, ਤਾਂ ਜੇ ਲੇਖਕ ਉਸ ਸਿਧਾਂਤ ਦਾ ਹੀ ਗੁਲਾਮ ਬਣਿਆ ਰਹੇ ਤਾਂ ਯਥਾਰਥ ਉਸਦੀ ਪਕੜ ਵਿਚ ਨਹੀਂ ਰਹਿੰਦਾ ਅਤੇ ਉਸਦੀ ਕਿਰਤ ਆਪਣੇ ਪਹਿਲੇ ਉੱਚੇ ਪੱਧਰ ਤੋਂ ਧੜੱਮ ਕਰਕੇ ਹੇਠਾਂ ਡਿਗ ਪੈਂਦੀ ਹੈ। ਇਸੇ ਕਾਰਨ ਅਸਲੀ ਸਿਰਜਣਾਤਮਕ ਲੇਖਕ ਸਦਾ ਕਿਸੇ ਵਿਸ਼ੇਸ਼ ਵਿਚਾਰਧਾਰਾ ਦੀ ਤੜਾਗੀ ਵਿਚ ਬੱਝਾ ਨਹੀਂ ਰਹਿ ਸਕਦਾ। ਉਹ ਸੁਤੰਤਰ ਵਿਚਾਰਕ ਹੁੰਦਾ ਹੈ। ਗੋਰਕੀ ਨੇ ਰੂਸੀ ਚਿੱਤਰਕਾਰ ਈਲੀਆ ਰੇਪਨ ਨੂੰ ਇਨ੍ਹਾਂ ਹਾਲਾਤ ਨੂੰ ਹੀ ਮੁੱਖ ਰਖਦਿਆਂ ਲਿਖਿਆ ਸੀ, "ਮੈਂ ਦੇਖਦਾ ਹਾਂ ਕਿ ਅਜੇ ਮੈਂ ਕਿਸੇ ਨਾਲ ਵੀ ਸਬੰਧਤ ਨਹੀਂ, ਮੇਰਾ ਕਿਸੇ ਵੀ ਪਾਰਟੀ ਨਾਲ ਤੁਅਲਕ ਨਹੀਂ। ਮੈਨੂੰ ਇਸ ਤੇ ਪ੍ਰਸੰਨਤਾ ਹੈ ਕਿਉਂਕਿ ਇਹੋ ਹੀ ਸੁਤੰਤਰਤਾ ਹੈ। ਅਤੇ ਮਨੁੱਖ ਨੂੰ ਆਜ਼ਾਦੀ ਦੀ ਡਾਢੀ ਲੋੜ ਹੈ। ਅਤੇ ਉਸ ਨੂੰ ਤੁਰਨ ਫਿਰਨ ਨਾਲੋਂ ਆਜ਼ਾਦੀ ਨਾਲ ਸੋਚ ਵਿਚਾਰ ਕਰਨ ਦੀ ਲੋੜ ਵਧੇਰੇ ਹੈ। ਕਿਸੇ ਦੀ ਵੀ ਅਧੀਨਗੀ ਕਬੂਲ ਨਾ ਕਰਨ ਵਿਚ ਹੀ ਆਨੰਦ ਹੈ, ਕੀ ਇਹ ਠੀਕ ਨਹੀਂ? ਆਪਣੇ ਜ਼ਮੀਰ ਦਾ ਮਾਲਕ ਆਪ ਹੋਣਾ ਤੇ ਉਸ ਵਿਚ ਕਿਸੇ ਵੀ ਅਜਿਹੀ ਚੀਜ਼ ਦਾ ਦਖਲ ਕਬੂਲ ਨਾ ਕਰਨਾ ਜੋ ਓਪਰੀ ਹੋਵੇ ਅਤੇ ਜੋ ਬਦਤਮੀਜ਼ੀ ਨਾਲ ਉਸ ਨੂੰ ਕਲੰਕਤ ਕਰੇ, ਜੋ ਤੁਹਾਡੀ ਆਤਮਾ ਵਿਚ ਤੁਹਾਡਾ ਆਪਣਾ ਹੈ—ਕੀ ਇਹ ਵਧੀਆ ਗੱਲ ਨਹੀਂ?"

ਕੋਈ ਵੀ ਲੇਖਕ ਜਾਂ ਕਲਾਕਾਰ ਜਿਸ ਨੇ ਮਹਾਨਤਾ ਪ੍ਰਾਪਤ ਕੀਤੀ, ਕਿਸੇ ਵੀ ਵਿਸ਼ੇਸ਼ ਵਿਚਾਰਧਾਰਾ ਦਾ ਗੁਲਾਮ ਬਣ ਕੇ ਨਹੀਂ ਰਿਹਾ। ਇਹ ਠੀਕ ਹੈ ਕਿ ਉਸਦੀ ਕੋਈ ਨ ਕੋਈ ਵਿਚਾਰਧਾਰਾ ਤਾਂ ਜ਼ਰੂਰ ਹੁੰਦੀ ਹੈ, ਪਰ ਉਹ ਸਦਾ ਲਈ ਉਸ ਦੀਆਂ ਜੰਜੀਰਾਂ ਵਿਚ ਬੱਝਾ ਨਹੀਂ ਰਹਿੰਦਾ ਅਤੇ ਆਪਣੇ ਤੁਅਸੁਬਾਂ, ਅਪਣੀ ਕੱਟੜਤਾ ਅਤੇ ਆਪਣੇ ਜ਼ਾਤੀ ਵਿਚਾਰਾਂ ਨੂੰ ਆਪਣੀ ਸਿਰਜਣਾ ਦੇ ਸੰਸਾਰ ਵਿਚ ਯਥਾਰਥ ਵਿਰੁੱਧ ਪ੍ਰਵੇਸ਼ ਕਰਨ ਦੀ ਅਨੁਮਤੀ ਨਹੀਂ ਦੇਂਦਾ। ਬਾਲਜ਼ਾਕ ਦੀ ਮਿਸਾਲ ਸਾਡੇ ਸਾਹਮਣੇ ਹੈ। ਭਾਵੇਂ ਉਸਦੇ ਜ਼ਾਤੀ ਵਿਚਾਰ ਰੂੜ੍ਹੀਵਾਦੀ ਸਨ, ਉਹ ਬਾਦਸ਼ਾਹਤ ਦਾ ਹਾਮੀ ਸੀ, ਪਰ ਉਸ ਨੇ ਅਪਣੀਆਂ ਰਚਨਾਵਾਂ ਵਿਚ ਆਪਣੀ ਵਿਚਾਰਧਾਰਾ ਨੂੰ ਯਥਾਰਥ ਦੇ ਵਿਰੁੱਧ ਲਾਗੂ ਨਹੀਂ ਹੋਣ ਦਿੱਤਾ। ਉਸਨੇ ਬੜੀ ਨਿਰਲੇਪਤਾ ਨਾਲ ਸਾਰੇ ਹਾਲਾਤ ਦੀ ਤਸਵੀਰ ਕਸ਼ੀ ਕੀਤੀ ਹੈ ਅਤੇ ਇਹੀ ਕਾਰਨ ਹੈ ਉਸਦੀ ਮਹਾਨਤਾ ਦਾ। ਬੜੀ ਖੁਸ਼ੀ ਦੀ ਗੱਲ ਹੈ ਕਿ ਕੁਝ ਉਘੇ ਪੰਜਾਬੀ ਲੇਖਕਾਂ ਨੇ ਇਸ ਰਮਜ਼ ਨੂੰ ਪਛਾਣਿਆ ਹੈ, ਜਿਸ ਤੋਂ ਇਹ ਆਸ ਬੱਝਦੀ ਹੈ ਕਿ ਸਾਹਿਤ ਵਿਚ ਸੰਕਟ ਬਹੁਤੀ ਦੇਰ ਕਾਇਮ ਨਹੀਂ ਰਹਿਣ ਲੱਗਾ। ਕਰਤਾਰ ਸਿੰਘ ਦੁੱਗਲ ਅਨੁਸਾਰ, "ਜੋ ਲੇਖਕ ਜਥੇਬੰਦ ਹੋ ਕੇ ਦੋਰਾਂ ਅਧੀਨ ਲਿਖਦੇ ਹਨ, ਉਹ ਇਕ ਦਿਨ ਹੰਭ ਜਾਂਦੇ ਹਨ। ਸੁਤੰਤਰ ਵਿਚਾਰਾਂ ਵਾਲਾ ਕਦੇ ਨਹੀਂ ਹੰਭਦਾ।" ਇਸੇ ਤਰ੍ਹਾਂ ਬਲਵੰਤ ਗਾਰਗੀ ਨੇ ਇਸ ਸਬੰਧ ਵਿਚ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਆਖਿਆ ਹੈ, 'ਸਿਆਸੀ ਬੰਦਿਆਂ ਦੇ ਕਹਿਣ ਤੇ ਲਿਖਣਾ ਨਹੀਂ ਚਾਹੀਦਾ। ਉਨ੍ਹਾਂ ਦਾ ਆਪਣਾ ਰਾਜਸੀ ਮੰਤਵ ਹੁੰਦਾ ਹੈ ਜਿਨ੍ਹਾਂ ਦੇ ਕਹੇ ਤੇ ਕੋਈ ਕੁਝ ਨਹੀਂ ਲਿਖ ਸਕਦਾ। ਰਾਗੀ ਨੂੰ ਕਹੋ, ਇਉਂ ਗਾਓ, ਇਉਂ ਨਾ ਗਾਓ, ਮਸਲਨ ਬੜੇ ਗੁਲਾਮ ਅਲੀ ਖਾਂ ਨੂੰ ਕੋਈ ਆਖੇ ਵਿਹਾਗ ਨਾ ਗਾਓ, ਮਾਲਕੌਂਸ ਨ ਗਾਓ, ਇਹ ਨਹੀਂ ਹੋ ਸਕਦਾ। ਕੋਈ ਕਲਾਕਾਰ ਨੂੰ ਆਖੇ, ਸ਼ਾਮ ਨੂੰ ਨਾ ਚਿੱਤਰੋ, ਗ਼ਮਗੀਨ ਰਾਤ ਨੂੰ ਨਾ ਚਿੱਤਰੋ, ਇਸ ਵਿਚ ਉਦਾਸ ਰੰਗ ਵਰਤਣੇ ਪੈਂਦੇ ਹਨ, ਆਰਟਿਸਟ ਇਸ ਤਰ੍ਹਾਂ ਨਹੀਂ ਕਰ ਸਕਦਾ।"

ਜਿਹੜੇ ਲੇਖਕ ਪ੍ਰੋ: ਸੁਜਾਨ ਸਿੰਘ ਵਾਂਗ ਪਰਚਾਰਵਾਦ ਦੇ ਜੋਸ਼ ਵਿਚ ਆਪਣੇ ਪਾਤਰਾਂ ਉੱਤੇ ਆਪਣੇ ਵਿਚਾਰ ਲੱਦ ਦੇਂਦੇ ਹਨ ਅਤੇ ਆਪਣੇ ਪਾਤਰਾਂ ਨੂੰ ਸੁਤੰਤਰ ਜੀਵਨ ਗੁਜ਼ਾਰਨ ਦੀ ਖੁਲ੍ਹ ਨਹੀਂ ਦੇਂਦੇ। ਉਹ ਆਪਣੇ ਵਿਚਾਰਾਂ ਨੂੰ ਤੇ ਪਤਾ ਨਹੀਂ ਅਧਮੋਇਆ ਕਰਦੇ ਹਨ ਕਿ ਨਹੀਂ ਪਰ ਆਪਣੇ ਪਾਤਰਾਂ ਦਾ ਜ਼ਰੂਰ ਗਲਾ ਘੁਟ ਦੇਂਦੇ ਹਨ। ਪਾਤਰਾਂ ਦੀ ਆਪਣੀ ਆਜ਼ਾਦ ਹਸਤੀ ਹੁੰਦੀ ਹੈ। ਉਹ ਲੇਖਕ ਦੇ ਹੱਥ ਵਿਚ ਕਠਪੁਤਲੀਆਂ ਨਹੀਂ ਹੁੰਦੇ। ਇਹੀ ਕਾਰਨ ਹੈ ਕਿ ਉਹ ਲੇਖਕ ਦੀ ਇੱਛਾ ਅਨੁਸਾਰ ਨਹੀਂ ਵਿਚਰਦੇ। ਇਕ ਵਾਰੀ ਕਿਸੇ ਨੇ ਟਾਲਸਟਾਏ ਨੂੰ ਆਖਿਆ 'ਤੁਸੀਂ ਬੜੇ ਨਿਰਦਈ ਹੋ ਤੁਸੀਂ ਅੱਨਾ ਕੇਰਨਿਨਾ ਜਿਹੀ ਸੁੰਦਰ ਯੁਵਤੀ ਨੂੰ ਗੱਡੀ ਹੇਠਾਂ ਦੇ ਕੇ ਮਾਰ ਦਿੱਤਾ। ਉਸ ਨੇ ਆਖਿਆ "ਮੈਨੂੰ ਪੁਸ਼ਕਨ ਦੀ ਇਕ ਗੱਲ ਯਾਦ ਆਉਂਦੀ ਹੈ। ਉਸ ਨੇ ਇਕ ਵਾਰੀ ਸ਼ਿਕਾਇਤ ਕੀਤੀ ਸੀ ਕਿ ਤਾਤਾਨੀਆ (ਇਕ ਪਾਤਰ) ਨੇ ਉਸ ਨਾਲ ਧੋਖਾ ਕੀਤਾ ਹੈ, ਉਹ ਚਲੀ ਗਈ ਹੈ ਤੇ ਜਾ ਕੇ ਵਿਆਹ ਕਰਵਾ ਲਿਆ ਹੈ। ਮੈਨੂੰ ਇਸ ਦੀ ਕਦੇ ਆਸ ਨਹੀਂ ਸੀ।' ਇਸ ਤਰ੍ਹਾਂ ਮੈਂ ਵੀ ਇਹ ਗੱਲ ਕੇਰਨਿਨਾ ਬਾਬਤ ਆਖ ਸਕਦਾ ਹਾਂ। ਮੇਰੇ ਪਾਤਰ ਕਈ ਵਾਰੀ ਉਹ ਗੱਲਾਂ ਕਰਦੇ ਹਨ ਜਿਹੜੀਆਂ ਬਿਲਕੁਲ ਮੇਰੀ ਇੱਛਾ ਅਨੁਸਾਰ ਨਹੀਂ ਹੁੰਦੀਆਂ। ਪਰ ਉਹ ਇੰਝ ਵਿਚਰਦੇ ਹਨ ਜਿਵੇਂ ਕਿ ਜੀਵਨ ਵਿਚ ਵਿਚਰਨਾ ਪੈਂਦਾ ਹੈ ਨਾ ਕਿ ਜਿਵੇਂ ਮੈਂ ਚਾਹੁੰਦਾ ਹਾਂ।" ਸਰਵੋਤਮ ਗਲਪ ਸਿਰਜੀ ਹੀ ਤਦ ਜਾ ਸਕਦੀ ਹੈ ਜੇ ਲੇਖਕ ਆਪਣੇ ਪਾਤਰਾਂ

ਨਾਲ ਇਕੋ ਜਿੰਨੀ ਹਮਦਰਦੀ ਰਖਦਾ ਹੋਵੇ। ਉਹ ਉਨ੍ਹਾਂ ਦੇ ਹਰ ਦੁਖ ਦਰਦ ਵਿਚ ਸ਼ਰੀਕ ਹੋਵੇ। ਉਹ ਵਿਲਨ ਨੂੰ ਵੀ ਓਨੀ ਹੀ ਹਮਦਰਦੀ ਨਾਲ ਚਤਰੇ ਜਿੰਨੀ ਨਾਲ ਹੀਰੋ ਨੂੰ ਚਿਤਰਦਾ ਹੈ। ਪਰ ਇਹ ਉਹ ਤਦ ਹੀ ਕਰ ਸਕਦਾ ਹੈ ਜੇ ਉਹ ਸੁਤੰਤਰ ਵਿਚਾਰਾਂ ਵਾਲਾ ਹੋਵੇਗਾ। "ਵੀਨਸ ਦਾ ਸੌਦਾਗਰ" ਵਿਚ ਸ਼ਾਈਲੌਕ ਅਦਾਲਤ ਵਿਚ ਜਦੋਂ ਈਸਾਈ ਲੋਕਾਂ ਦੇ ਯਹੂਦੀਆਂ ਪ੍ਰਤਿ ਨਫਰਤ ਤੇ ਅੱਤਿਆਚਾਰ ਨੂੰ ਜ਼ੋਰਦਾਰ ਸ਼ਬਦਾਂ ਰਾਹੀਂ ਬਿਆਨ ਕਰਦਾ ਹੈ, ਤਾ ਉਸਦਾ ਪੱਖ ਦਰਸ਼ਕ ਨੂੰ ਝੂਣ ਜਾਂਦਾ ਹੈ। ਸ਼ੇਕਸਪੀਅਰ ਨੇ ਸ਼ਾਈਲੌਕ ਦੇ Negative ਪਾਤਰ ਨੂੰ ਵੀ ਬੜਾ ਜ਼ੋਰਦਾਰ ਬਣਾਇਆ ਹੈ। ਉਸ ਨੂੰ ਆਪਣਾ ਪੱਖ ਸਪਸ਼ਟ ਕਰਨ ਦੀ ਪੂਰੀ ਆਜ਼ਾਦੀ ਦਿੱਤੀ ਹੈ। ਲੂਣਾਚਾਰਸਕੀ ਨੇ ਵੀ ਇਹ ਹਕੀਕਤ ਸਵੀਕਾਰ ਕੀਤੀ ਹੈ ਕਿ ਦੋਸਤੋਵਿਸਕੀ, ਬਾਲਜ਼ਾਕ ਅਤੇ ਸ਼ੇਕਸਪੀਅਰ ਇਸੇ ਕਰਕੇ ਮਹਾਨ ਹਨ, ਕਿਉਂਕਿ ਉਨ੍ਹਾਂ ਨੇ ਆਪਣੇ ਸਾਰੇ ਪਾਤਰਾਂ ਨੂੰ, ਭਾਵੇਂ ਉਹ ਚੰਗੇ ਹਨ ਜਾ ਮਾੜੇ, ਬਲਵਾਨ ਆਵਾਜ਼ ਪ੍ਰਦਾਨ ਕੀਤੀ ਹੈ। ਉਨ੍ਹਾ ਦਾ ਕੋਈ ਪਾਤਰ ਕਮਜ਼ੋਰ ਨਹੀਂ। ਪਰ ਇਹ ਚਮਤਕਾਰ ਤਦ ਹੀ ਹੋ ਸਕਦਾ ਹੈ ਜੇ ਲੇਖਕ ਆਪਣੇ ਪਾਤਰਾਂ ਨੂੰ ਕੇਵਲ ਆਪਣੇ ਵਿਚਾਰਾਂ ਦੇ ਪਰਚਾਰ ਦਾ ਸਾਧਨ ਨਾ ਸਮਝੇ।

ਇਸ ਸੁਝਾ ਤੇ ਕਿ ਲੇਖਕ ਨੂੰ ਕੋਈ ਵਿਸ਼ੇਸ਼ ਵਿਚਾਰਧਾਰਾ ਅਪਨਾਉਣ ਦੀ ਲੋੜ ਨਹੀਂ ਅਤੇ ਉਸਨੂੰ ਸੁਤੰਤਰ ਵਿਚਾਰਕ ਹੋਣਾ ਚਾਹੀਦਾ ਹੈ, ਦੋ ਇਤਰਾਜ਼ ਕੀਤੇ ਜਾ ਸਕਦੇ ਹਨ।

ਪਹਿਲਾ, ਕੋਈ ਵਿਸ਼ੇਸ਼ ਵਿਚਾਰਧਾਰਾ ਅਪਣਾਏ ਬਿਨਾਂ, ਲੇਖਕ ਆਪਣੇ ਵਿਚਾਰਾਂ ਨੂੰ ਸੰਕਲਤ ਨਹੀਂ ਕਰ ਸਕੇਗਾ। ਵਿਚਾਰਧਾਰਾ ਦੀ ਲੋੜ ਤਕਨੀਕੀ ਕਾਰਨਾਂ ਕਰਕੇ ਵੀ ਹੈ ਕਿਉਂਕਿ ਇਹ ਸੰਗਠਨਾਤਮਕ ਰੋਲ ਅਦਾ ਕਰਦੀ ਹੈ।

ਦੂਸਰਾ, ਕੋਈ ਵਿਸ਼ੇਸ਼ ਵਿਚਾਰਧਾਰਾ ਨ ਅਪਨਾਉਣਾ ਅਤੇ ਸੁਤੰਤਰ ਵਿਚਾਰਕ ਹੋਣਾ, ਅਰਾਜਕਤਾ ਨੂੰ ਸੱਦਾ ਦੇਣਾ ਹੈ। ਇਹ ਇਕ ਪ੍ਰਤਿਗਾਮੀ ਕਦਮ ਹੋਵੇਗਾ। ਇਸ ਸੁਝਾ ਤੇ ਅਮਲ ਕਰਨ ਨਾਲ ਸਾਹਿਤ ਤੇ ਕਲਾ ਦਾ ਜੀਵਨ ਨਾਲੋਂ ਸਬੰਧ ਟੁੱਟ ਜਾਵੇਗਾ।

ਇਨ੍ਹਾਂ ਦੋਹਾਂ ਇਤਰਾਜ਼ਾਂ ਦਾ ਉੱਤਰ ਦਿੱਤੇ ਬਿਨਾਂ ਬਹਿਸ ਨੂੰ ਅੱਗੇ ਨਹੀਂ ਵਧਾਇਆ ਜਾ ਸਕਦਾ।

ਸਾਡੇ ਵਿਚਾਰ ਅਨੁਸਾਰ ਇਹ ਦੋਵੇਂ ਇਤਰਾਜ਼ ਹੀ ਨਿਰਮੂਲ ਹਨ।

ਜਿਹੜੇ ਲੇਖਕ ਯਥਾਰਥ ਨੂੰ ਆਪਣਾ ਮਾਰਗ ਦਰਸ਼ਕ ਬਣਾਉਂਦੇ ਹਨ, ਪਰਚਾਰਵਾਦ ਦੇ ਜੋਸ਼ ਵਿਚ ਯਥਾਰਥ ਨੂੰ ਅੱਖੋਂ ਉਹਲੇ ਨਹੀਂ ਕਰਦੇ, ਉਹ ਇਕ ਪਾਸੇ ਆਪਣੀ ਸਿਰਜਣਾਤਮਕ ਸ਼ਕਤੀ ਨੂੰ ਵਧਣ ਫੁੱਲਣ ਦਾ ਪੂਰਾ ਅਵਸਰ ਦੇਂਦੇ ਹਨ, ਤੇ ਦੂਜੇ ਪਾਸੇ ਆਪਹੁਦਰੇਪਨ ਦੇ ਕੁਰਾਹੇ ਵੀ ਨਹੀਂ ਪੈਂਦੇ। ਯਥਾਰਥਵਾਦੀ ਵਿਧੀ ਉਨ੍ਹਾਂ ਨੂੰ ਸੁਤੰਤਰਤਾ ਪ੍ਰਦਾਨ ਕਰਦੀ ਹੈ, ਪਰ ਉਨ੍ਹਾਂ ਦੀ ਕਲਪਣਾ ਦੀਆਂ ਵਾਗਾਂ ਨੂੰ ਬਿਲਕੁਲ ਖੁਲ੍ਹਾ ਵੀ ਨਹੀਂ ਛੱਡ ਦੇਂਦੀ। ਇਹ ਸਿਰਜਣਾ-ਤਮਕ ਸੁਤੰਤਰਤਾ ਤੇ ਬੰਧੇਜ ਬਾਹਰੋਂ ਲਾਗੂ ਕੀਤਾ ਹੋਇਆ ਨਹੀਂ ਹੁੰਦਾ, ਇਸੇ ਕਰਕੇ ਬਹੁਤ ਲਾਹੇਵੰਦ ਸਿੱਧ ਹੁੰਦਾ ਹੈ। ਇਸ ਅੰਤਰ ਅਨੁਸ਼ਾਸਨ ਕਾਰਨ ਜੇ ਲੇਖਕ ਦੇ ਵਿਚਾਰਾਂ ਤੇ ਉਸ ਦੇ ਸਿਰਜੇ ਪਾਤਰਾਂ ਵਿਚ ਮਤ ਭੇਦ ਹੋਏ ਤਾਂ ਉਹ ਆਪਣੇ ਪਾਤਰਾਂ ਦੇ ਮਗਰ ਲਗਦਾ ਹੈ, ਉਨ੍ਹਾਂ ਨੂੰ ਵਿਗਸਣ ਦਾ ਅਵਸਰ ਦੇਂਦਾ ਹੈ, ਆਪਣੇ ਵਿਚਾਰਾਂ ਦਾ ਭਾਰ ਉਨ੍ਹਾਂ ਦੇ ਮੋਢਿਆਂ ਤੇ ਸੁਟ ਕੇ

ਉਨ੍ਹਾਂ ਨੂੰ ਬੇਹਾਲ ਨਹੀਂ ਕਰਦਾ। ਜਦੋਂ ਵੀ ਲੇਖਕ ਜੀਵਨ ਦੇ ਯਥਾਰਥ ਨੂੰ ਤਜਦਾ ਹੈ, ਉਹ ਆਪਣੀ ਪੱਧਰ ਤੋਂ ਧੜੱਮ ਕਰਕੇ ਹੇਠਾਂ ਆ ਡਿਗਦਾ ਹੈ ਗੋਗੋਲ ਦੀ ਮਿਸਾਲ ਤੋਂ ਸਭ ਜਾਣੂ ਹਨ। ਜਦੋਂ ਉਸਨੇ ਯਥਾਰਥ ਨੂੰ ਅੱਖੋਂ ਉਹਲੇ ਕੀਤਾ ਉਸਦੀ ਨਿਸਫਲਤਾ ਦਿਨ ਦੇ ਚਾਨਣ ਵਾਂਗ ਉੱਘੜਕੇ ਸਾਰਿਆਂ ਸਾਹਮਣੇ ਆ ਗਈ।

ਕੀ ਮਨੁੱਖ ਵਿੱਚ ਸ਼ਰਧਾ ਰੱਖਣ ਨਾਲ ਅਤੇ ਕਿਸੇ ਵਿਸ਼ੇਸ਼ ਵਿਚਾਰਧਾਰਾ ਦਾ ਧਾਰਨੀ ਨਾ ਹੋਣ ਕਾਰਨ ਲੇਖਕ ਦਾ ਕਦਮ ਅਰਾਜਕਤਾ ਵਲ ਵਧੇਗਾ? ਕੀ ਪੱਖ ਪਾਤ ਰਹਿਤ ਲੇਖਕ ਅਪਸਾਰਵਾਦੀ ਤੇ ਪ੍ਰਤਿਗਾਮੀ ਹੋ ਜਾਵੇਗਾ? ਸਾਹਿਤ ਦਾ ਇਤਿਹਾਸ ਇਸ ਗੱਲ ਦਾ ਹੁੰਗਾਰਾ ਨਹੀਂ ਭਰਦਾ। ਕੀ ਗੋਰਕੀ ਅਪਸਾਰਵਾਦੀ ਤੇ ਪ੍ਰਤਿਗਾਮੀ ਹੈ? ਗੋਰਕੀ ਮਨੁੱਖ ਵਿਚ ਮਹਾਨ ਸ਼ਰਧਾ ਰਖਦਾ ਸੀ। ਉਹ ਮਨੁੱਖ ਨੂੰ ਜਿਵੇਂ ਉਹ ਜੀਵਨ ਵਿਚ ਵਿਚਰਦਾ ਹੈ, ਤਿਵੇਂ ਹੀ ਚਿਤਰਨ ਦੇ ਹੱਕ ਵਿਚ ਸੀ। ਗੋਰਕੀ ਲਿਖਦਾ ਹੈ, "ਕਲਾਕਾਰ ਦਾ ਕਰਤੱਵ ਹੈ ਕਿ ਉਹ ਥੋੜੇ ਜਿਹੇ ਸ਼ਬਦਾਂ ਵਿਚ–ਜ਼ਰੂਰੀ ਨਹੀਂ ਕਿ ਨਵਿਆਂ ਵਿਚ–ਦੁਨੀਆਂ ਨੂੰ ਬਿਆਨ ਕਰੇ ਜਿਵੇਂ ਕਿ ਉਹ ਦੇਖਦਾ ਹੈ। ਨ ਕਿਸੇ ਦੀ ਬਦਖੋਈ ਕਰੇ, ਨ ਕਿਸੇ ਨੂੰ ਵਡਿਆਏ। ਕਿਉਂਕਿ ਬਦਖੋਈ ਅਨਿਆਂ ਹੋਵੇਗਾ ਅਤੇ ਵਡਿਆਈ ਅਗੇਤਰੀ, ਕਿਉਂਕਿ ਅਸੀਂ ਅਜੇ ਵੀ ਉਥਲ ਪੁਥਲ ਵਿਚ ਵਾਸ ਕਰ ਰਹੇ ਹਾਂ ਅਤੇ ਅਸੀਂ ਉਸ ਉਥਲ ਪੁਥਲ ਦੇ ਇਕ ਛੋਟੇ ਜਿਹੇ ਕਿਣਕੇ ਹਾਂ।" ਕੋਈ ਵਾਦ ਉਦੋਂ ਤਕ ਹੀ ਲੇਖਕ ਦੀ ਸਹਾਇਤਾ ਕਰ ਸਕਦਾ ਹੈ ਜਦੋਂ ਤਕ ਉਹ ਉਸ ਨੂੰ ਨਵੇਂ ਨਵੇਂ ਰਾਹ ਢੂੰਡਣ ਵਿਚ ਉਸਦੀ ਸਹਾਇਤਾ ਕਰੇ। ਵਾਦ ਪਥ ਪ੍ਰਦਰਸ਼ਕ ਹੋਵੇ ਤਾਂ ਠੀਕ ਹੈ। ਵਾਦ ਨੂੰ ਕਦੇ ਪੈਰਾਂ ਦੀ ਜੰਜ਼ੀਰ ਨਹੀਂ ਬਣਨ ਦੇਣਾ ਚਾਹੀਦਾ। ਗੋਰਕੀ ਕਿਸੇ ਵੀ ਵਾਦ ਵਿਚ ਅੰਧ ਵਿਸ਼ਵਾਸ਼ ਦਾ ਕਾਇਲ ਨਹੀਂ ਸੀ। ਉਹ ਸੁਤੰਤਰ ਵਿਚਾਰਕ ਸੀ। ਉਹ ਲਿਖਦਾ ਹੈ, "ਮੇਰੇ ਲਈ ਸਾਹਿਤ ਵਿਚ ਧਾਰਾਵਾਂ ਜਾਂ ਝੁਕਾਵਾਂ ਦੀ ਕੋਈ ਮਹੱਤਤਾ ਨਹੀਂ ਹੈ ਅਤੇ ਇਹ ਉਪਰਾਉਂ ਹੀ ਸਿਖਿਆਦਾਇਕ ਹਨ। ਇਹ ਮਨੁੱਖ ਦੀ ਚੰਗੇ ਤੋਂ ਚੰਗੇ ਤਰੀਕੇ ਨਾਲ ਆਪਣੇ ਕਰਤੱਵ ਨਿਭਾਉਣ ਲਈ ਚਿੰਤਾ ਦੀ ਨਿਸ਼ਾਨੀ ਹਨ। ਇਹ ਪ੍ਰਗਟਾ ਹਨ, ਮਨੁੱਖ ਦੀਆਂ ਆਪਣੇ ਆਪ ਵਿਚੋਂ ਆਪਣੇ ਆਪ ਨੂੰ ਲੱਭਣ ਦੀਆਂ ਅਣਗਿਣਤ ਕੋਸ਼ਿਸ਼ਾਂ ਦਾ, ਜਿਹੜਾ ਕਿ ਬੁਨਿਆਦੀ ਤੌਰ ਤੇ ਉਸਦਾ ਆਪਣਾ ਹੈ ਅਰਥਾਤ ਮਨੁੱਖੀ ਵਤੀਰਾ।" ਜੇ ਲੇਖਕ ਪੱਖ ਪਾਤੀ ਹੋਵੇਗਾ ਤਾਂ ਉਹ ਪ੍ਰਤੱਖ ਨੂੰ ਗ੍ਰਹਿਣ ਕਰਨ ਵਿਚ ਬਹੁਤਾ ਸਫਲ ਨਹੀਂ ਹੋਵੇਗਾ ਅਤੇ ਇਸ ਲਈ ਯਥਾਰਥ ਨੂੰ ਨਹੀਂ ਚਿਤਰ ਸਕੇਗਾ। ਮਨੁੱਖ ਨੂੰ ਜਿਵੇਂ ਉਹ ਜੀਵਨ ਵਿਚ ਵਿਚਰਦਾ ਹੈ, ਉਵੇਂ ਹੀ ਚਿਤਰਨ ਵਾਲਾ ਲੇਖਕ ਕਦੇ ਅਪਸਾਰਵਾਦੀ ਨਹੀਂ ਹੋ ਸਕਦਾ, ਉਹ ਅਰਾਜਕਤਾ ਦਾ ਪ੍ਰਚਾਰਕ ਨਹੀਂ ਬਣ ਸਕਦਾ ਤੇ ਨਾ ਹੀ ਪ੍ਰਤਿਗਾਮੀ ਹੋ ਨਿਬੜੇਗਾ। ਲੈਨਿਨ ਜਿਹੇ ਕੱਟੜ ਵਿਚਾਰਵਾਨ ਨੇ, ਜਿਸ ਨੇ ਇਹ ਮੰਗ ਕੀਤੀ ਹੈ ਕਿ ਲੇਖਕ ਨੂੰ ਕੇਵਲ ਇਕ ਢਿੰਬਰੀ ਦਾ ਕੰਮ ਦੇਣਾ ਚਾਹੀਦਾ ਹੈ, ਗੋਰਕੀ ਨੂੰ ਇਕ ਖੱਤ ਵਿਚ ਇਹ ਸਵਿਕਾਰ ਕੀਤਾ ਹੈ ਕਿ ਲੇਖਕ ਦੀਆਂ ਵਾਗਾਂ ਖੁਲੀਆਂ ਛੱਡਣ ਨਾਲ ਕਾਮਿਆਂ ਦੀ ਪਾਰਟੀ ਨੂੰ ਲਾਭ ਹੋ ਸਕਦਾ ਹੈ। ਉਹ ਲਿਖਦਾ ਹੈ—

"......ਮੇਰਾ ਵਿਸ਼ਵਾਸ਼ ਹੈ ਕਿ ਕਲਾਕਾਰ ਹਰ ਭਾਂਤ ਦੇ ਦਰਸ਼ਣ ਤੋਂ ਬਹੁਤ ਕੁਝ ਚੁਗ ਸਕਦਾ ਹੈ ਜਿਹੜਾ ਲਾਹੇਵੰਦ ਹੋਵੇ। ਅੰਤ ਵਿਚ, ਮੈਂ ਪੂਰਨ ਤੌਰ ਤੇ ਇਸ ਨਜ਼ਰੀਏ ਨਾਲ ਸਹਿਮਤ ਹਾਂ ਕਿ ਉਨ੍ਹਾਂ ਸਾਰੇ ਮਾਮਲਿਆਂ ਵਿਚ ਜਿਨ੍ਹਾਂ ਦਾ ਸਬੰਧ ਲਿਖਣ ਦੀ ਕਲਾ ਨਾਲ ਹੈ,

ਤੁਸੀਂ ਆਪ ਹੀ ਸਭ ਤੋਂ ਵਧੀਆ ਪਾਰਖੂ ਹੋ। ਆਪਣੇ ਕਲਾਤਮਕ ਅਨੁਭਵ ਅਤੇ ਦਰਸ਼ਣ ਦੌਂ, ਭਾਵੇਂ ਉਹ ਆਦਰਸ਼ਵਾਦੀ ਦਰਸ਼ਣ ਹੀ ਕਿਉਂ ਨਾ ਹੋਵੇ, ਏਸ ਤਰ੍ਹਾਂ ਦੇ ਵਿਚਾਰ ਵਿਉਤਪੰਨ ਕਰਦਿਆਂ ਹੋਇਆਂ ਤੁਸੀਂ ਅਜਿਹੇ ਨਤੀਜਿਆਂ ਤੇ ਅੱਪੜ ਸਕਦੇ ਹੋ ਜਿਨ੍ਹਾਂ ਦਾ ਕਮਿਊਨਿਸਟ ਪਾਰਟੀ ਨੂੰ ਤਕੜਾ ਲਾਭ ਹੋਵੇਗਾ।''

ਪਰ ਕੇਵਲ ਸਿਰਜਣਾਤਮਕ ਖੇਤਰ ਵਿਚ ਹੰਭਲਾ ਮਾਰਨ ਨਾਲ ਹੀ ਕੰਮ ਨਹੀਂ ਸਰ ਸਕਦਾ। ਆਲੋਚਨਾਤਮਕ ਪੱਧਰ ਤੇ ਵੀ ਉਪਰਾਲੇ ਦੀ ਲੋੜ ਹੈ।

ਪ੍ਰਗਤਿਵਾਦੀ ਆਲੋਚਕ ਹੁਣ ਤਕ ਹਰ ਰਚਨਾ ਨੂੰ ਕੇਵਲ ਰਾਜਨੀਤਕ ਦ੍ਰਿਸ਼ਟੀਕੋਣ ਤੋਂ ਪਰਖਦੇ ਰਹੇ ਹਨ। ਜਿਹੜੀ ਰਚਨਾ ਉਨ੍ਹਾਂ ਦੇ ਮਨ ਭਾਉਂਦੇ ਵਿਚਾਰਾਂ ਦੀ ਪ੍ਰਤਿਨਿਧਤਾ ਕਰਦੀ ਹੈ ਉਸ ਨੂੰ ਸਰਵੋਤਮ ਸਮਝਦੇ ਹਨ, ਪਰ ਜੇ ਕੋਈ ਕਲਾ ਕਿਰਤ ਉਨ੍ਹਾਂ ਦੇ ਵਿਚਾਰਾਂ ਦਾ ਵਾਹਣ ਨਹੀਂ ਬਣਦੀ ਤਾਂ ਉਹ ਉਸ ਨੂੰ ਨਿੰਦਦੇ ਹਨ। ਇਸ ਤਰ੍ਹਾਂ ਕਈ ਉੱਤਮ ਕਲਾ ਕਿਰਤਾਂ ਨੂੰ ਉਹ ਸਥਾਨ ਪ੍ਰਾਪਤ ਨਹੀਂ ਹੁੰਦਾ ਜਿਸ ਦੀਆਂ ਉਹ ਯੋਗ ਹਨ। ਦਿਓ ਕੱਦ ਸਾਹਿਤਕਾਰ ਬੌਨੇ ਸਮਝੇ ਜਾਣ ਲਗ ਪੈਂਦੇ ਹਨ ਅਤੇ ਬੌਨੇ ਦਿਓ ਕੱਦ। ਇਕ ਬੜੀ ਹਾਸੋ ਹੀਣੀ ਸਥਿਤੀ ਪੈਦਾ ਹੋ ਗਈ ਹੈ। ਪ੍ਰਗਤਿਵਾਦੀ ਆਲੋਚਕਾਂ ਦੇ ਪ੍ਰਸਤੁਤ ਕੀਤੇ ਹੋਏ ਮਿਆਰ ਜਦੋਂ ਉਨ੍ਹਾਂ ਦੀਆਂ ਆਪਣੀਆਂ ਲਿਖਤਾਂ ਤੇ ਲਾਗੂ ਕੀਤੇ ਜਾਂਦੇ ਹਨ ਤਾਂ ਦੂਜੇ ਦਰਜੇ ਦੇ ਕਲਾਕਾਰ ਉਨ੍ਹਾਂ ਤੋਂ ਬਾਜ਼ੀ ਲੈ ਗਏ ਜਾਪਦੇ ਹਨ। ਪ੍ਰੋ: ਅਤਰ ਸਿੰਘ ਨੇ ਇਸ ਸਥਿਤੀ ਨੂੰ ਪ੍ਰਗਤਿਵਾਦੀ ਆਲੋਚਨਾ ਦੀ ਹਾਰ ਦਾ ਨਾਂ ਦਿੱਤਾ ਹੈ। ਪਰ ਸਾਡੇ ਵਿਚਾਰ ਵਿਚ ਇਹ ਐਨ ਹਾਲਾਤ ਅਨੁਸਾਰ ਹੈ। ਇਹ ਸਥਿਤੀ ਓਨੀ ਦੇਰ ਕਾਇਮ ਰਹੇਗੀ ਜਿੰਨੀ ਦੇਰ ਤਕ ਕਿਸੇ ਕਲਾ ਕਿਰਤ ਨੂੰ ਕੇਵਲ ਕਲਾ ਦੇ ਦ੍ਰਿਸ਼ਟੀਕੋਣ ਤੋਂ ਨਹੀਂ ਪਰਖਿਆ ਜਾਂਦਾ।

ਏਥੇ ਇਹ ਇਤਰਾਜ਼ ਕੀਤਾ ਜਾ ਸਕਦਾ ਹੈ ਕਿ ਕਲਾ ਨੂੰ ਕੇਵਲ ਕਲਾ ਦੇ ਦ੍ਰਿਸ਼ਟੀਕੋਣ ਤੋਂ ਪਰਖਣਾ, ਇਕ ਪ੍ਰਤਿਗਾਮੀ ਚਾਲ ਹੈ। ਦੂਜੇ ਸ਼ਬਦਾਂ ਵਿਚ ਇਹ 'ਕਲਾ, ਕਲਾ ਲਈ' ਦੇ ਸਿਧਾਂਤ ਨੂੰ ਚੋਰ ਦਰਵਾਜ਼ਿਓਂ ਦਾਖਲ ਕਰਕੇ ਸਾਹਿਤ ਤੇ ਕਲਾ ਦੇ ਖੇਤਰ ਵਿਚ ਮੁੜ ਸਥਾਪਤ ਕਰਨ ਦਾ ਯਤਨ ਹੈ।

ਇਹ ਇਤਰਾਜ਼ ਵੀ ਪਹਿਲੇ ਇਤਰਾਜ਼ਾਂ ਵਾਂਗ ਨਿਰਮੂਲ ਹੈ।

ਕਿਸੇ ਕਲਾ ਕਿਰਤ ਨੂੰ ਕੇਵਲ ਕਲਾ ਦੇ ਮਿਆਰ ਤੋਂ ਪਰਖਣਾ ਹੋਰ ਗੱਲ ਹੈ ਤੇ 'ਕਲਾ ਕਲਾ ਲਈ' ਹੋਰ। ਹਾਂ ਕਲਾ ਨੂੰ ਕੇਵਲ ਕਲਾ ਦੇ ਮਿਆਰ ਤੋਂ ਪਰਖਣ ਨਾਲ ਸ਼ਾਇਦ ਕਲਾ ਰਾਜਨੀਤੀ ਦਾ ਹੱਥ ਠੋਕਾ ਨਾ ਬਣ ਸਕੇ। ਪਰ ਇਹ ਕੋਈ ਪ੍ਰਤਿਗਾਮੀ ਕਰਮ ਨਹੀਂ ਹੋਵੇਗਾ। ਕਲਾ ਨੂੰ ਕਲਾ ਦੇ ਦ੍ਰਿਸ਼ਟੀਕੋਣ ਤੋਂ ਪਰਖਣ ਨਾਲ ਉਹ ਰਚਨਾਵਾਂ ਵੀ ਸਰਵੋਤਮ ਸਿਧ ਹੋ ਸਕਦੀਆਂ ਹਨ, ਜੋ ਰਾਜਨੀਤਕ ਵਿਚਾਰਾਂ ਦਾ ਪ੍ਰਚਾਰ ਕਰਦੀਆਂ ਹਨ ਅਤੇ ਉਹ ਰਚਨਾਵਾਂ ਜੋ ਰਾਜਨੀਤੀ ਨੂੰ ਇੱਕਲਵਾਂਝੇ ਰਖਣਾ ਚਾਹੁੰਦੀਆਂ ਹਨ, ਘਟੀਆ ਕਰਾਰ ਦਿੱਤੀਆਂ ਜਾ ਸਕਦੀਆਂ ਹਨ।

ਅਸੀਂ ਵੇਖ ਚੁਕੇ ਹਾਂ ਕਿ ਮਾਓ ਜ਼ੇ ਤੁੰਗ ਨੇ ਵੀ ਇਹ ਸਵਿਕਾਰ ਕੀਤਾ ਹੈ ਕਿ ਮਿਆਰ ਦੋ ਭਾਂਤ ਦੇ ਹੁੰਦੇ ਹਨ। ਇਕ ਸਿਆਸੀ ਤੇ ਦੂਜੇ ਕਲਾਤਮਕ। ਸਿਆਸੀ ਮਿਆਰ ਅਨੁਸਾਰ ਓਹੋ ਰਚਨਾ ਚੰਗੀ ਹੈ ਜੋ ਸਿਆਸੀ ਲੋੜਾਂ ਨੂੰ ਪੂਰਾ ਕਰੇ ਪਰ ਕਲਾਤਮਕ ਮਿਆਰ ਅਨੁਸਾਰ ਉਹ ਸਿਰਜਣਾ

ਸਰਵੋਤਮ ਹੈ ਜਿਸ ਵਿਚ ਕਲਾਤਮਕ ਗੁਣ ਹੋਵੇ । ਇਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਕਲਾ ਤੇ ਰਾਜਨੀਤੀ ਦਾ ਸਬੰਧ ਅਟੁਟ ਨਹੀਂ । ਦੋਵੇਂ ਵੱਖੋ ਵੱਖ ਤੇ ਨਿੱਖੜਵੀਆਂ ਚੀਜ਼ਾਂ ਹਨ, ਦੋਹਾਂ ਦੇ ਕਰਮ ਖੇਤਰ ਅੱਡੋ ਅੱਡ ਹਨ । ਪਰ ਸਾਡੇ ਪ੍ਰਗਤਿਵਾਦੀ ਆਲੋਚਕ ਕਲਾ ਨੂੰ ਰਾਜਨੀਤੀ ਨਾਲੋਂ ਵੱਖ ਕਰਕੇ ਦੇਖਣ ਦੇ ਆਦੀ ਨਹੀਂ । ਉਨ੍ਹਾਂ ਦੇ ਵਿਚਾਰ ਅਨੁਸਾਰ ਸਾਹਿੱਤ ਦੀ ਪ੍ਰਥਮਕ ਜ਼ਿੰਮੇਵਾਰੀ ਸਿਆਸੀ ਹੈ । ਪ੍ਰੋ: ਕਿਸ਼ਨ ਸਿੰਘ ਨੇ ਪ੍ਰੋ: ਮੋਹਣ ਸਿੰਘ ਦੀ ਕਲਾ ਤੇ ਟਿੱਪਣੀ ਕਰਦਿਆਂ ਹੋਇਆਂ ਲਿਖਿਆ ਹੈ, "ਅੰਬੀ ਦੇ ਬੂਟੇ' ਦੇ ਕਰਤਾ ਨੂੰ ਇਹ ਨਹੀਂ ਪਤਾ ਕਿ ਹੱਲੇ ਕਰਨ ਵਾਲਾ ਕੌਣ ਸੀ ? ਕਿਸ ਦਾ ਸੀ ? ਜੇ ਪਤਾ ਹੁੰਦਾ ਅਤੇ ਉਸ ਪਤੇ ਨਾਲ ਗਭਰੂਟ ਤੇ ਮੁਟਿਆਰ ਦਾ ਪਿਆਰ ਪੁੜ ਜਾਂਦਾ ਤਾਂ ਉਹ ਆਪਣੇ ਸਮੇਂ ਦਾ ਵਾਰਸ ਸ਼ਾਹ ਹੁੰਦਾ" ਪਰ ਕੀ ਰਾਜਨੀਤਕ ਦ੍ਰਿਸ਼ਟੀਕੋਣ ਨੂੰ ਦਰਸਾਉਣ ਵਾਲਾ ਸਾਹਿੱਤ ਹੀ ਮਹਾਨ ਹੈ ? ਕੀ ਸਾਹਿੱਤ ਤੇ ਰਾਜਨੀਤੀ ਵੱਖੋ ਵੱਖ ਚੀਜ਼ਾ ਨਹੀਂ ? ਅਕਤੂਬਰ ਇਨਕਲਾਬ ਤੋਂ ਪਿਛੋਂ ਗੋਰਕੀ ਨੇ ਇਕ ਪਰਚੇ ਦੇ ਸੰਪਾਦਨ ਦੀ ਜ਼ਿੰਮੇਵਾਰੀ ਸੰਭਾਲੀ । ਉਸ ਵਿਚ ਉਘੇ ਪੱਛਮੀ ਲੇਖਕਾਂ ਨੂੰ ਲਿਖਣ ਲਈ ਸੱਦਾ ਦੇਂਦਿਆਂ ਹੋਇਆਂ ਉਸ ਨੇ ਜੋ ਪੱਤਰ ਲਿਖੇ, ਉਨ੍ਹਾਂ ਤੋਂ ਉਸਦੇ ਵਿਚਾਰ ਪਰਗਟ ਰੂਪ ਵਿਚ ਸਾਡੇ ਸਾਹਮਣੇ ਆਉਂਦੇ ਹਨ । ਬਰਨਾਰਡ ਸ਼ਾਅ ਨੂੰ ਉਸ ਨੇ ਲਿਖਿਆ, "ਰਿਸਾਲਾ ਗ਼ੈਰ ਸਿਆਸੀ ਹੈ" । "Stefan Zewig ਨੂੰ ਲਿਖਿਆ," ਰਿਸਾਲਾ ਅਨਿੰਨ ਤੌਰ ਤੇ ਕਲਾ ਤੇ ਵਿਗਿਆਨ ਦੇ ਪ੍ਰਸ਼ਨਾਂ ਨੂੰ ਹੀ ਵਿਚਾਰ ਅਧੀਨ ਲਿਆਉਂਦਾ ਹੈ ਅਤੇ ਇਸਦਾ ਰਾਜਨੀਤੀ ਨਾਲ ਕੋਈ ਸਬੰਧ ਨਹੀਂ ।" ਕਰਿਸਟੋਫਰ ਕਾਡਵੈਲ ਤੇ ਰਾਲਫ ਫਾਕਸ ਨੇ ਕਾਰਲ ਮਾਰਕਸ ਦੇ ਸਟਾਈਲ ਨੂੰ ਨਮੂਨੇ ਦੇ ਤੌਰ ਤੇ ਪ੍ਰਸਤੁਤ ਕੀਤਾ ਹੈ ਪਰ ਗੋਰਕੀ ਨੇ, ਜੋ ਪਹਿਲਾਂ ਕਲਾਕਾਰ ਸੀ ਤੇ ਫੇਰ ਕੁਝ ਹੋਰ, ਫਲਾਬੇਅਰ ਨੂੰ ਆਪਣਾ ਆਦਰਸ਼ ਮਿਥਿਆ ਹੈ । ਗੋਰਕੀ ਲਿਖਦਾ ਹੈ,"ਜੇ ਤੁਸੀਂ ਇਹ ਜਾਨਣਾ ਚਾਹੁੰਦੇ ਹੋ ਕਿ ਕਿਹੜਾ ਲੇਖਕ ਮੇਰਾ ਆਦਰਸ਼ ਹੈ, ਤਾਂ ਇਹ ਬਹੁਤ ਗੁਸਤਾਖਾਨਾ ਤੇ ਲੱਜਿਆ ਰਹਿਤ ਹੈ, ਫਲਾਬੇਅਰ ਵਾਂਗ ਲਿਖਣਾ ਤੇ ਬਸ ।" ਅਜਿਹਾ ਕਹਿਣ ਦੀ ਜੁਰਅਤ ਉਹੋ ਲੇਖਕ ਕਰ ਸਕਦਾ ਹੈ, ਜਿਹੜਾ ਕਲਾ ਨੂੰ ਕਲਾ ਦੇ ਪੱਖ ਤੋਂ ਪਰਖਣ ਦਾ ਹਾਮੀ ਹੋਵੇ ਨਾ ਕਿ ਕਲਾ ਨੂੰ ਰਾਜਨੀਤੀ ਦੇ ਪੱਖ ਤੋਂ ।

ਸਾਹਿਤ ਨੂੰ ਸੰਕਟ ਮੁਕਤ ਕਰਾਉਣ ਲਈ ਸਿਰਜਣਾ ਤੇ ਆਲੋਚਨਾ, ਦੋਹਾਂ ਖੇਤਰਾਂ ਵਿਚ ਨਵੀਆਂ ਲੀਹਾਂ ਤੋਰਨ ਦੀ ਲੋੜ ਹੈ ।

— — — —

"ਸਾਹਿਤ ਤੇ ਸ਼ਰੈਣੀ" ਦੇ ਵਿਸ਼ੇ ਬਾਰੇ ਸ੍ਰ: ਪ੍ਰੀਤਮ ਸਿੰਘ ਦੇ ਵਿਚਾਰਾਂ ਸਹਿਮਤ ਨਾਲ ਹੋ ਸਕਣਾ ਸੰਭਵ ਨਹੀਂ ਪਰ । ਅਸੀਂ ਇਸ ਬਹਿਸ ਨੂੰ ਅੱਗੇ ਤੋਰਨਾ ਚਾਹਾਂਗੇ । ਇਸ ਲਈ ਇਸ ਵਿਸ਼ੇ ਉਪਰ ਹੋਰ ਲਿਖਤਾਂ ਲਈ ਨਿਮੰਤਰਣ ਹੈ । 'ਸਿਰਜਣਾ' ਆਪਣੇ ਵਿਚਾਰ ਮਗਰੋਂ ਪ੍ਰਸਤੁਤ ਕਰੇਗਾ ।

—ਸੰਪਾਦਕ

ਅਮਰਜੀਤ ਸਿੰਘ

# ਪ੍ਰਗਤਿਵਾਦ ਤੇ ਆਧੁਨਿਕਤਾ

(ਇਕ ਸਾਹਿਤ ਦੇ ਵਿਦਿਆਰਥੀ ਨੇ ਕੁਝ ਸੁਆਲ ਭੇਜੇ ਸਨ ਉਨ੍ਹਾਂ ਬਾਰੇ ਸੰਖੇਪ ਜਿਹੇ ਉੱਤਰਾਂ ਦਾ ਵੇਰਵਾ ਤੁਹਾਡੇ ਸਾਹਮਣੇ ਹੈ।)

ਪ੍ਰਸ਼ਨ :—ਕੀ ਨਵੇਂ 'ਵਾਦ' ਸਿਰਫ ਇਸ ਲਈ ਧਿਆਨ ਖਿੱਚਣ ਵਿਚ ਸਫਲ ਹੋਏ ਹਨ ਕਿ ਉਨ੍ਹਾਂ ਨੇ ਆਪਣਾ ਢੋਲ ਕੁਝ ਵਧੇਰੇ ਹੀ ਪਿਟਿਆ ਹੈ ?

ਉੱਤਰ :—ਸ਼ਾਇਦ ਇਹ ਗੱਲ ਏਵੇਂ ਨਹੀਂ। ਕਿਉਂਕਿ ਧਿਆਨ ਤਾਂ ਹੀ ਖਿਚਿਆ ਜਾਂਦਾ ਹੈ ਜਦੋਂ ਅਚੇਤ ਜਾਂ ਅਰਧ-ਚੇਤਨ ਰੂਪ ਵਿੱਚ subjective conditions ਉਤਪੰਨ ਹੋ ਚੁਕੀਆਂ ਹੋਣ। ਤੇ ਇਹ ਰੁਚੀਆਂ ਨਵੀਆਂ ਬਦਲੀਆਂ ਸਥਿਤੀਆਂ ਵਿੱਚ ਭਲੀ ਭਾਂਤ ਹੀ ਪੈਦਾ ਹੋ ਚੁਕੀਆਂ ਸਨ।

ਪ੍ਰਸ਼ਨ :—ਕੀ ਇਨ੍ਹਾਂ ਨਵੇਂ "ਵਾਦੀਆਂ" ਕੋਲ ਕਲਾ ਕੌਸ਼ਲਤਾ ਤੇ ਸਾਰਥਕ ਵਿਚਾਰ ਪ੍ਰਬੰਧ ਨਹੀਂ ?

ਉੱਤਰ :—ਇਸ ਤਰ੍ਹਾਂ ਕਹਿਣਾ ਇਕ ਅਵੇਸਲਾਪਨ ਵਿਖਾਣਾ ਹੋਵੇਗਾ। ਜੇ ਨਵੀਆਂ ਰੁਚੀਆਂ ਹੋਂਦ ਵਿਚ ਆਈਆਂ ਹਨ ਤਾਂ ਜਲਦੀ ਜਾਂ ਪਿਛੋਂ ਉਸਦੀ ਕਲਾ-ਕੌਸ਼ਲ ਅਭਿਵਿਅੰਜਣਾ ਲਈ ਕਲਾਕਾਰ ਵੀ ਉਭਰ ਕੇ ਸਾਡੇ ਸਾਹਮਣੇ ਆ ਜਾਣਗੇ।

ਜਿਥੋਂ ਤਕ ਸਾਰਥਕ ਵਿਚਾਰ ਪ੍ਰਬੰਧ ਦਾ ਸਬੰਧ ਹੈ ਏਸ ਮਸਲੇ ਤੇ ਸਿਰਫ ਇਹੋ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਕਲਾਕਾਰਾਂ ਦੀ ਨਿਰਾਸ਼ਾ, ਨਿਰਾਰਥਕਤਾ ਬੋਧ (sense of uselessness) ਆਦਿ ਇਕ ਨਿਪੁੰਸਕ ਪ੍ਰੋਟੈਸਟ ਦਾ ਰੂਪ ਹੀ ਹਨ ਜਿਹੜਾ ਭੰਬਲ ਭੂਸਿਆਂ ਵਿਚ ਪਿਆ ਬੇਬੱਸ ਹੋ ਕੇ ਰਹਿ ਜਾਂਦਾ ਹੈ ਜਾਂ ਬਕੜਵਾਹ-ਵਾਵੇਲਾ ਮਚਾਂਦਾ ਹੈ ਜਾਂ ਆਪਣੀ ਹੋਂਦ ਬਾਰੇ ਅਤਿ-ਚੇਤਨ ਹੋ ਸਵੈ-ਕੇਂਦ੍ਰਿਤ ਹੋ ਜਾਂਦਾ ਹੈ (ਜਗਤਾਰ) ਜਾਂ ਫਿਰ ਇਸ ਸਾਰੇ ਸੰਸਾਰ ਦੀ ਕਠੋਰਤਾ ਬਾਰੇ ਦਾਰਸ਼ਨਿਕਾਂ ਵਾਂਗ ਉਚਾਰਨ ਕਰਦਾ ਹੈ (ਨੇਕੀ) ਤੇ ਇਸ ਤਰ੍ਹਾਂ ਸਟੇਟਸ ਕੋ (Status quo) ਦਾ ਅਨੁਯਾਈ ਸਿੱਧ ਹੁੰਦਾ ਹੈ। ਇਸ ਲਈ ਜਸਬੀਰ ਆਹਲੂ-ਵਾਲੀਆ ਦੇ ਪ੍ਰਗਤਿਵਾਦ-ਵਿਰੋਧ ਤੋਂ ਲੈ ਕੇ ਸੁਰਿੰਦਰ ਗਿੱਲ ਦੇ ਸੀਮਤ ਤੇ ਅਰਧ-ਆਧੁਨਿਕ ਪ੍ਰੋਟੈਸਟ ਤਕ ਸਾਰੇ ਕਲਾਕਾਰ ਕਿਸੇ ਨਾ ਕਿਸੇ ਵਿਚਾਰ ਪ੍ਰਬੰਧ ਨਾਲ ਜੁੜੇ ਹੋਏ ਹਨ।

ਪ੍ਰਸ਼ਨ :—ਕੀ ਉਹ ਲੋਕ ਜਿਹੜੇ ਇਨ੍ਹਾਂ 'ਵਾਦਾਂ' ਨੂੰ ਲੈ ਕੇ ਚੱਲੇ ਸਨ ਉਨ੍ਹਾਂ ਦੀ ਚੁਪ ਤੋਂ ਇਹ ਸਮਝਿਆ ਜਾਏ ਕਿ ਉਹ ਲੋਕ ਛੇਤੀ ਢਾਹ ਗਏ ਹਨ ?

ਉੱਤਰ :—ਇਹ ਇਸ ਲਈ ਉਤਪੰਨ ਹੋਇਆ ਹੈ ਕਿਉਂ ਕਿ ਪ੍ਰਗਤਿਵਾਦੀ ਇਸ ਖੁਸ਼ਫਹਿਮੀ ਵਿਚ ਹਨ ਕਿ ਇਹਨਾਂ ਇੱਕੇ ਦੁਕੇ ਲੋਕਾਂ ਦੇ ਚੁਪ ਕਰ ਜਾਣ ਨਾਲ ਜਾਂ ਸਾਹਿਤ ਖੇਤਰ ਵਿਚੋਂ ਨਿਕਲ ਜਾਣ ਨਾਲ ਉਹ objective conditions ਅਲੋਪ ਹੋ ਗਈਆਂ ਹਨ ਜਿਨ੍ਹਾਂ ਸਦਕਾ ਇਹ ਰੁਚੀਆਂ ਉਤਪੰਨ ਹੋਈਆਂ ਹਨ । ਸਗੋਂ 1965 ਤੋਂ ਪਿਛੋਂ ਆਧੁਨਿਕਤਾ ਦੀ ਨੁਹਾਰ ਹੋਰ ਵੀ ਸਪਸ਼ਟ ਹੋਈ ਹੈ ਤੇ ਏਸ ਲਹਿਰ ਨੇ ਆਪਣੀ ਥਾਂ ਬਣਾ ਲਈ ਹੈ ਜਿਸ ਨੂੰ ਅਖੋਂ ਉਹਲੇ ਕਰਨਾ ਬਿੱਲੀ ਵੇਖਕੇ ਕਬੂਤਰ ਵਾਂਗ ਅੱਖਾਂ ਮੀਟਣ ਵਾਲੀ ਗੱਲ ਬਣੇਗੀ ।

ਪ੍ਰਸ਼ਨ:—ਪ੍ਰਗਤਿਵਾਦੀ ਲਹਿਰ ਦੀ ਸਿਥਲਤਾ ਦੇ ਕਾਰਨ ਕੀ ਹਨ ?

ਉੱਤਰ:—ਸਿਥਲਤਾ ਇਸ ਕਰਕੇ ਹੈ ਕਿ ਪ੍ਰਗਤੀਵਾਦੀ ਲਹਿਰ ਆਪਣੇ ਪਿਛਲੇ ਰੂਪ ਵਿਚ ਆਪਣੀਆਂ ਸੰਭਾਵਨਾਵਾਂ ਨੂੰ ਪੂਰੀ ਤਰ੍ਹਾਂ ਖਤਮ ਕਰ ਚੁਕੀ ਹੈ । ਆਦਰਸ਼-ਵਾਦੀ ਪੁਠ ਵਾਲਾ ਆਸ਼ਾਵਾਦੀ ਸਾਹਿਤ ਅੱਜ ਦੇ ਬਦਲੇ ਵਾਤਾਵਰਣ ਵਿਚ ਕੁਝ ਝੂਠਾ ਝੂਠਾ ਜਾਪਦਾ ਹੈ । ਸੁਤੰਤਰਤਾ ਸੰਗਰਾਮ ਵਾਲਾ ਉਭਾਰੂ ਉਤਸ਼ਾਹ ਬਦਲੇ ਵਾਤਾਵਰਣ ਵਿਚ ਝੂਠ ਬੋਲਣ ਵਾਂਗ ਜਾਪਦਾ ਹੈ । ਸਮਾਜਵਾਦੀ ਲਹਿਰ ਨੂੰ ਨਿਵਾਣ ਵਿਚੋਂ ਕੱਢ ਕੇ ਉਭਾਰ ਵਲ ਲਿਜਾਣ ਲਈ ਮਨ-ਇੱਛਤ ਆਸ਼ਾਵਾਦ ਨਹੀਂ ਸਗੋਂ ਨਿਗਰ ਤੇ ਪੱਕੇ ਪੈਰੀਂ ਟੋਰਨ ਵਾਲਾ ਯਥਾਰਥਵਾਦ ਹੋਣਾ ਚਾਹੀਦਾ ਹੈ ਜਿਹੜਾ ਸਾਨੂੰ ਅਗੋਂ ਲਈ ਗਾਈਡ ਕਰ ਸਕੇ ਨਾ ਕਿ ਸਵੈ-ਕੇਂਦ੍ਰਿਤ ਯੂਟੋਪੀਆ ਤੇ ਇਨਕਲਾਬ ਦੇ ਉਹ ਸੁਪਨੇ ਜਿਸ ਇਨਕਲਾਬ ਦੀਆਂ ਸੰਭਾਵਨਾਵਾਂ ਅਜੇ ਬਹੁਤ ਮਧਮ ਹਨ ।

ਪ੍ਰਸ਼ਨ :—ਕੀ ਪ੍ਰਯੋਗਵਾਦੀਆਂ ਜਾਂ ਹੋਰ ਵਾਦੀਆਂ ਦੇ ਖੜਕੇ ਦੜਕੇ ਨਾਲ ਪ੍ਰਗਤਿਵਾਦੀ ਸਹਿਮ ਗਏ ਹਨ ? ਜੇ ਅਜੇਹਾ ਹੈ ਤਾਂ ਫਿਰ ਉਹਨਾਂ ਦਾ ਆਪਣੇ ਵਿਚਾਰਾਂ ਦੀ ਸਚਾਈ ਤੋਂ ਨਾ ਡੋਲਣ ਦਾ ਕੀ ਅਰਥ ਰਹਿ ਜਾਂਦਾ ਹੈ ?

ਉੱਤਰ:—ਆਪਣੇ ਵਿਚਾਰਾਂ ਦੀ ਸਚਾਈ ਤੇ ਵਿਸ਼ਵਾਸ਼ ਦਾ ਨਾ ਡੋਲਣਾ ਉਹਨਾਂ ਦੀ ਸਿਧਾਂਤਕ ਦ੍ਰਿੜਤਾ ਨੂੰ ਦਰਸਾਂਦਾ ਹੈ ਪਰ ਖੜਕੇ ਦੜਕੇ ਸਾਹਮਣੇ ਸਹਿਮ ਜਾਣ ਦਾ ਭਾਵ ਇਹ ਹੈ ਕਿ ਉਹ ਹਾਲਾਤ ਦੀ ਚਾਲ ਨੂੰ ਨਹੀਂ ਪਛਾਣ ਸਕੇ ਤੇ ਉਹਨਾਂ ਸਥਿਤੀਆਂ ਵਲੋਂ ਇਕਲਵਾਂਜੇ ਰਹਿ ਗਏ ਹਨ ਜਿਹਨਾਂ ਕਾਰਨ ਇਹ ਖੜਕਾ ਦੜਕਾ ਹੋਇਆ ਹੈ । ਜਾਂ ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ ਕਿ ਰਾਜਨੀਤਕ-ਸਿਧਾਂਤਕ ਖੇਤਰ ਵਿਚ ਤਾਂ ਉਹਨਾਂ ਨੇ ਪ੍ਰਗਤਿਵਾਦ ਦੇ ਝੌਂ ਜਾਣ ਨੂੰ ਪਛਾਣ ਲਿਆ ਸੀ ਪਰ ਸਾਹਿਤੱਕ ਖੇਤਰ ਵਿਚ ਏਸ ਕਾਰਨ ਨਵੇਂ ਤਜਰਬੇ ਤੇ ਨਵੀਂ ਲੀਹ ਦੀ ਲੋੜ ਨੂੰ ਉਹਨਾਂ ਮਹਿਸੂਸ ਨਹੀਂ ਸੀ ਕੀਤਾ ।

ਪ੍ਰਸ਼ਨ:—ਸਥਾਪਤ ਪ੍ਰਗਤਿਵਾਦੀਆਂ ਤੋਂ ਨਿਰਾਸਤਾ ਸਿਰਫ ਇਸ ਲਈ ਪਰਗਟ ਕੀਤੀ ਗਈ ਕਿ ਆਧੁਨਿਕਤਾ ਦਾ ਢਡੋਰਾ ਬਹੁਤਾ ਪਿਟਿਆ ਗਿਆ ਜਾਂ ਇਹਦੇ ਪਿਛੇ ਕੋਈ ਹੋਰ ਕਾਰਨ ਵੀ ਹਨ ?

ਉੱਤਰ:—ਇਹ ਸੁਆਲ ਏਨਾ ਸਿਧਾ ਸਾਦਾ ਨਹੀਂ ਕਿ ਇਹਦੇ ਬਾਰੇ ਦੋ-ਟੁਕ ਨਿਰਨਾ ਕੀਤਾ ਜਾ ਸਕੇ। ਸਥਾਪਤ ਪ੍ਰਗਤਿਵਾਦੀਆਂ ਤੋਂ ਨਿਰਾਸਤਾ ਇਹਨਾਂ ਕਾਰਨਾਂ ਕਰਕੇ ਹੋ ਸਕਦੀ ਹੈ :—

1. ਪ੍ਰਗਤਿਵਾਦੀਆਂ ਦੀ ਸਿਥਲਤਾ;
2. ਨਵਾਂ idiom ਸਾਹਮਣੇ ਨਾ ਹੋਣ ਕਾਰਨ ਏਸ idiom ਦੀ ਨੁਹਾਰ ਪ੍ਰਯੋਗਵਾਦੀਆਂ ਤੇ ਆਧੁਨਿਕਤਾ-ਵਾਦੀਆਂ ਦੀਆਂ ਗੱਲਾਂ ਵਿਚ ਝਲਕਦੀ ਜਾਪੀ। ਪਰ ਇਹਦੀ ਸਹੀ ਨੁਹਾਰ ਕਿਹੋ ਜਹੀ ਹੋਵੇ ਇਹਦੇ ਬਾਰੇ ਉਹ ਸਪਸ਼ਟ ਨਹੀਂ ਸਨ।
3. ਆਧੁਨਿਕਤਾ–ਵਾਦੀਆਂ ਦੀ ਆਲੋਚਨਾ ਪਰਾਪਤ ਤੇ ਮਕੈਨਕੀ-ਪ੍ਰਗਤਿਵਾਦੀ ਦ੍ਰਿਸ਼ਟੀਕੋਣ ਤੋਂ ਕੀਤੀ ਗਈ। ਇਸ ਲਈ ਨਵੇਂ ਸੰਦਰਭ ਵਿਚ ਪ੍ਰਗਤਿ–ਵਾਦ ਵਿਚ ਕਿਹੜੇ ਨਵੇਂ ਅੰਸ਼ਾਂ ਦੀ ਲੋੜ ਸੀ ਜਾਂ ਨਵੀਆਂ ਸਥਿਤੀਆਂ ਵਿਚ ਪ੍ਰਗਤਿਵਾਦ ਵਿਚ ਕਿਹੜੇ ਤੱਥ ਪ੍ਰਵੇਸ਼ ਕਰਨਗੇ—ਇਹਦਾ ਕੋਈ ਸਪਸ਼ਟ ਉੱਤਰ ਉਹਨਾਂ ਕੋਲ ਨਹੀਂ ਸੀ।

ਪ੍ਰਸ਼ਨ :—ਇਹ ਕਿਥੋਂ ਤਕ ਠੀਕ ਹੈ ਕਿ ਮਹਾਨ ਸਮਿਆਂ ਵਿਚ ਹੀ ਮਹਾਨ ਕਲਾ ਦੀ ਸਿਰਜਣਾ ਹੁੰਦੀ ਹੈ ਤੇ ਮਹਾਨ ਕਲਾਕਾਰ ਜਨਮ ਲੈਂਦੇ ਹਨ ?

ਉੱਤਰ :—ਮੈਂ ਏਸ ਗਲ ਨਾਲ ਸਹਿਮਤ ਨਹੀਂ ਕਿਉਂਕਿ ਜੇ ਅਜੇਹਾ ਹੁੰਦਾ ਤਾਂ ਪੰਜਾਬ ਘਟ ਤੋਂ ਘਟ ਗਦਰ ਲਹਿਰ, ਸੁਤੰਤਰਤਾ ਲਹਿਰ ਦਾ ਕੋਈ ਮਹਾਨ ਕਲਾਕਾਰ ਪੈਦਾ ਕਰਦਾ ਪਰ ਅਜੇਹਾ ਨਹੀਂ ਹੋਇਆ ਸਗੋਂ ਵਾਰਸ ਵਰਗਾ ਕਲਾਕਾਰ ਮੁਗਲਾਂ ਦੇ ਪਤਨ-ਕਾਲ ਦੀ ਉਪਜ ਹੈ। ਇਹਦਾ ਭਾਵ ਇਹ ਹੋਇਆ ਕਿ ਮਹਾਨ ਸਮੇਂ ਮਹਾਨ ਕਲਾ ਜਾਂ ਮਹਾਨ ਕਲਾਕਾਰ ਨੂੰ ਜਨਮ ਨਹੀਂ ਦੇਂਦੇ ਸਗੋਂ ਇਸ ਤੋਂ ਉਲਟ ਮਹਾਨ ਕਲਾਕਾਰ ਹੀ ਮਹਾਨ ਕਲਾ ਨੂੰ ਜਨਮ ਦੇਂਦੇ ਹਨ ਭਾਵੇਂ ਉਹ ਮਹਾਨ ਸਮਿਆਂ ਵਿਚ ਪੈਦਾ ਹੋਣ ਜਾਂ ਨਿਗੂਣੇ ਸਮਿਆਂ ਵਿਚ। ਇਸ ਲਈ ਪ੍ਰਗਤਿਵਾਦੀਆਂ ਨੂੰ ਭਉਂ ਗਈ ਪ੍ਰਗਤਿਵਾਦੀ ਲਹਿਰ ਦਾ ਖਿਆਲ ਛਡ ਕੇ ਤੇ ਮਹਾਨ ਸਮੇਂ ਦੇ ਆਉਣ ਦੀ ਉਡੀਕ ਨਾ ਕਰਦੇ ਹੋਏ ਆਪਣੀ ਕਲਾ-ਸਮਰਥਾ ਨੂੰ ਵਧਾ ਕੇ ਚੰਗੀ ਕਲਾ–ਰਚਨਾ ਵਿਚ ਜੁੱਟ ਜਾਣਾ ਚਾਹੀਦਾ ਹੈ।

———

'ਸਾਹਿਤ ਦੇ ਵਿਦਿਆਰਥੀ' ਨੇ ਪ੍ਰਗਤਿਵਾਦੀ ਤੇ ਆਧੁਨਿਕ ਸਾਹਿਤ ਧਾਰਾਵਾਂ ਨਾਲ ਸਬੰਧਤ ਅਤਿਅੰਤ ਮਹਤਵਪੂਰਨ ਪ੍ਰਸ਼ਨ ਪੁੱਛੇ ਹਨ, ਪਰ ਸਾਡੀ ਜਾਚੇ ਪ੍ਰੋਫੈਸਰ ਅਮਰਜੀਤ ਸਿੰਘ ਪਸ਼ਨਾਂ ਦੇ ਢੁਕਵੇਂ ਉਤਰ ਨਹੀਂ ਦੇ ਸਕੇ। 'ਸਾਹਿਤ ਦੇ ਵਿਦਿਆਰਥੀ' ਖੁਦ ਪ੍ਰੋਫੇਸਸ ਅਮਰਜੀਤ ਸਿੰਘ ਅਤੇ ਸਮੂਹ ਪਾਠਕਾਂ ਦੀ ਗਿਆਤ ਲਈ ਅਗਲੇ ਅੰਕ ਵਿਚ ਇਹਨਾਂ ਪ੍ਰਸ਼ਨਾਂ ਬਾਰੇ ਇਕ ਵਿਸਤ੍ਰਿਤ ਨਿਬੰਧ ਪ੍ਰਕਾਸ਼ਤ ਕੀਤਾ ਜਾਵੇਗਾ। ਸੰਪਾਦਕ

## ਵਾਦ ਵਿਵਾਦ

'**ਵਾਦਵਿਵਾਦ**' ਸ੍ਰੀ ਪ੍ਰੀਤਮ ਸਿਘ ਦੇ ਪੰਜ ਆਲੋਚਨਾਤਮਿਕ ਲੇਖਾਂ ਦਾ ਸੰਗ੍ਰਹਿ ਹੈ। ਇਹਨਾਂ ਰਾਹੀਂ ਲੇਖਕ ਨੇ ਮਾਰਕਸਵਾਦੀ ਆਲੋਚਨਾ-ਵਿਧੀ ਨੂੰ ਝੁਠਿਆਕੇ ਆਧੁਨਿਕਤਾਵਾਦੀ ਆਲੋਚਨਾ-ਵਿਧੀ ਨੂੰ ਸ੍ਰੇਸ਼ਟ ਸਾਬਤ ਕਰਨ ਦਾ ਯਤਨ ਕੀਤਾ ਹੈ। ਇਸ ਯਤਨ ਰਾਹੀਂ ਹੀ, ਉਸ ਅਨੁਸਾਰ, ਮਾਰਕਸਵਾਦੀ ਆਲੋਚਨਾ-ਵਿਧੀ ਤੋਂ ਉਤਸਾਹਿਤ ਹੁੰਦੇ ਆਲੋਚਨਾਤਮਿਕ ਯਥਾਰਥਵਾਦ ਦਾ ਖੰਡਣ ਹੋ ਜਾਂਦਾ ਹੈ ਅਤੇ ਆਧੁਨਿਕਤਾ ਦੀ ਅਵੱਸ਼ਕਤਾ ਸਥਾਪਤ ਹੋ ਜਾਂਦੀ ਹੈ। ਇਸ ਮੰਤਵ ਅਧੀਨ ਉਸਨੇ 'ਨਵੀਂ ਕਵਿਤਾ ਤੇ ਅਰਥ-ਸੰਚਾਰ ਦੀ ਸਮੱਸਿਆ', 'ਆਧੁਨਿਕਤਾ ਦਾ ਸੰਕਲਪ', 'ਭੌਤਿਕ ਵਿਗਿਆਨ ਅਤੇ ਨਵੀਂ ਕਵਿਤਾ', 'ਮਾਰਕਸਵਾਦੀ ਆਲੋਚਨਾ ਦੀ ਊਣਤਾਈ' ਅਤੇ 'ਸਰਬ-ਵਿਆਪਕਤਾ' ਆਦਿਕ ਮਹੱਤਵ ਭਰਪੂਰ ਵਿਸ਼ਿਆਂ ਤੇ ਵਿਸਥਾਰ-ਪੂਰਬਕ ਲੇਖ ਲਿਖੇ ਹਨ ਅਤੇ ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਮਾਰਕਸ, ਐਂਗਲਜ਼, ਲੈਨਿਨ, ਸਤਾਲਿਨ, ਮਾਉ-ਜ਼-ਤੁੰਗ ਜਾਰਜ ਲੂਕਾਚ, ਕਰਿਸਟਾਫਰ ਕਾਡਵੈਲ ਅਤੇ ਹੋਰ ਅਨੇਕ ਵਿਚਾਰਵਾਨਾਂ ਅਤੇ ਸਾਹਿਤਕ ਆਲੋਚਕਾਂ ਦੀਆਂ ਲਿਖਤਾਂ ਵਿਚੋਂ ਹਵਾਲੇ ਦਿੱਤੇ ਹਨ। ਸਮੁੱਚੇ ਤੌਰ ਤੇ ਇਸਦਾ ਯਤਨ ਵਡਿਆਉਣ ਯੋਗ ਤਾਂ ਜ਼ਰੂਰ ਹੈ ਪਰੰਤੂ ਇਹ ਇਕ ਤਰਸ-ਯੋਗ ਅਸਫਲਤਾ ਦਾ ਸ਼ਿਕਾਰ ਬਣ ਕੇ ਰਹਿ ਜਾਂਦਾ ਹੈ। ਇਸ ਅਸਫਲਤਾ ਦੇ ਕਾਰਨ ਹਨ ਬੌਧਿਕ ਅਸਪੱਸ਼ਟਤਾ ਅਤੇ ਬੌਧਿਕ ਈਮਾਨਦਾਰੀ ਦੀ ਘਾਟ, ਅਤੇ ਇਹ ਦੋਨੋਂ ਕਾਰਨ ਸਾਰੀ ਪੁਸਤਕ ਵਿਚ ਉਸਦੀ ਆਲੋਚਨਾਤਮਿਕ ਦ੍ਰਿਸ਼ਟੀ ਦਾ ਕਿਤੇ ਵੀ ਪਿੱਛਾ ਨਹੀਂ ਛੱਡਦੇ।

ਪ੍ਰੀਤਮ ਸਿੰਘ ਦੇ ਵਿਚਾਰ ਵਿਚ "ਮਾਰਕਸਵਾਦੀ ਦ੍ਰਿਸ਼ਟੀਕੋਨ ਅਨੁਸਾਰ ਸਮਾਜਕ ਚੇਤੰਨਤਾ, ਸਮਾਜ ਦੇ ਪਦਾਰਥਕ ਜੀਵਨ ਦਾ ਪ੍ਰਤੀਬਿੰਬ ਹੈ। ਸਮਾਜ ਦਾ ਪਦਾਰਥਕ ਜੀਵਨ ਸੋਮਾ ਹੈ ਜਿਸ ਵਿਚੋਂ ਮਾਨਸਿਕ ਜੀਵਨ ਫੁਟਦਾ ਹੈ। ਪਦਾਰਥਕ ਜੀਵਨ ਬਾਹਰਮੁਖੀ ਯਥਾਰਥ ਹੈ, ਜਿਹੜਾ ਕਿ ਮਨੁਖੀ ਇੱਛਾ ਤੋਂ ਸੁਤੰਤਰ ਵਿਦਮਾਨ ਹੈ। ਪਰ ਸਮਾਜ ਦਾ ਮਾਨਸਿਕ ਜੀਵਨ, ਇਸਦੇ ਸਮਾਜਿਕ ਵਿਚਾਰ, ਸਿਧਾਂਤ, ਧਰਮ, ਕਲਾਤਮਕ ਤੇ ਦਾਰਸ਼ਨਿਕ ਦ੍ਰਿਸ਼ਟੀਕੋਨ ਇਸੇ ਬਾਹਰਮੁਖੀ ਯਥਾਰਥ ਦੇ ਪ੍ਰਤੀਬਿੰਬ ਹਨ। ਮਾਰਕਸਵਾਦੀ ਸਾਹਿੱਤ ਵਿਚ ਪਦਾਰਥਕ ਜੀਵਨ ਨੂੰ ਨੀਂਹ ਮੰਨਿਆ ਜਾਂਦਾ ਹੈ ਤੇ ਸੌਂਦਰਯ, ਕਲਾ ਅਤੇ ਸਾਹਿਤ ਆਦਿਕ ਨੂੰ ਉਸਾਰ।'

ਮਾਰਕਸਵਾਦੀ ਦ੍ਰਿਸ਼ਟੀਕੋਨ ਦੀ ਉਪਰੋਕਤ ਵਿਆਖਿਆ ਅਲਪ-ਦ੍ਰਿਸ਼ਟੀ ਵਿਚੋਂ

ਉਗਮੀ ਹੋਈ ਵਿਆਖਿਆ ਹੈ। "ਨੀਂਹ' ਅਤੇ 'ਉਸਾਰ' ਮਾਰਕਸਵਾਦ ਦੇ ਦੋ ਮਹਤੱਵ ਭਰਪੂਰ ਸੀਰਸ਼ ਤਾਂ ਜਰੂਰ ਹਨ ਪਰੰਤੂ ਇਸਦੇ ਸਮੂਹਕ ਪਰਸੰਗ ਵਿਚ ਇਹਨਾਂ ਸੀਰਸ਼ਾਂ ਦੀ ਮਹੱਤਤਾ ਦੂਤਕ ਹੈ, ਪਰਾਰੰਭਕ ਨਹੀਂ। ਕਿਸੇ ਵੀ ਦਾਰਸ਼ਕਿਤਾ ਦੇ ਖੇਤਰ ਵਿਚ ਜਦੋਂ ਦੂਤਕ ਸੀਰਸ਼ਾਂ ਨੂੰ ਪਰਾਰੰਭਕ ਅਸਥਾਨ ਦੇ ਦਿਤਾ ਜਾਂਦਾ ਹੈ ਤਾਂ ਵਿਆਖਿਆ ਵਿਚ ਉਲਾਰ ਆ ਜਾਣਾ ਸੁਭਾਵਕ ਹੋ ਜਾਂਦਾ ਹੈ। ਇਹ ਉਲਾਰ ਸਿੱਖ ਧਰਮ ਦੇ ਉਹਨਾਂ ਪ੍ਰਸੰਸਕਾਂ ਦੇ ਵਿਚਾਰਾਂ ਵਿਚ ਤਾਂ ਬਹੁਤ ਹੀ ਪਰਤੱਖ ਹੈ ਜਿਹੜੇ ਇਸ ਧਰਮ ਨੂੰ ਮਨੁਖੀ ਭਰੱਪਣ ਦਾ ਸਾਰ ਮੰਨਦੇ ਹਨ ਪਰੰਤੂ ਇਹ ਭੁਲ ਜਾਂਦੇ ਹਨ ਕਿ ਮਨੁੱਖੀ ਭਰੱਪਣ ਦੇ ਉਦਾਲੇ ਪਰਮਾਤਮਾ ਦੇ ਪਿਤਾ ਪੁਰਖੀਪਣ ਦੀ ਚੁਗਾਠ ਸਮਾਨਤਾ ਦੇ ਸੰਕਲਪ ਨੂੰ ਇਕ ਅਜੀਬ ਹੀ ਰੰਗਤ ਦੇ ਦਿੰਦੀ ਹੈ ਸੋ ਹਰ ਇਕ ਦ੍ਰਿਸ਼ਟੀ-ਕੋਣ ਦੀ ਠੀਕ ਸੂਝ ਲਈ ਇਹ ਜ਼ਰੂਰੀ ਹੈ ਕਿ ਉਸਦੇ ਪਰਾਰੰਭਕ ਸੀਰਸ਼ ਦੀ ਠੀਕ ਵਿਆਖਿਆ ਕੀਤੀ ਜਾਵੇ ਅਤੇ ਦੂਤਕ ਸੀਰਸ਼ਾਂ ਰਾਹੀਂ ਉਗਮਦੇ ਨਵੇਂ ਆਕਾਰਾਂ ਨੂੰ ਪ੍ਰਾਰੰਭਕ ਸੀਰਸ਼ ਦੇ ਪ੍ਰਸੰਗ ਵਿਚ ਰਖਕੇ ਸਮਝਿਆ ਜਾਵੇ। ਮਾਰਕਸਵਾਦ ਦੇ ਪ੍ਰਸੰਗ ਵਿਚ ਤਾਂ ਅਜਿਹੇ ਵਿਸ਼ਲੇਸ਼ਣ ਦੀ ਹੋਰ ਵੀ ਅਵੱਸ਼ਕਤਾ ਹੈ ਕਿਉਂਕਿ ਇਸਦੇ ਸੀਰਸ਼ਾਂ ਦੀ ਵਿਆਖਿਆ ਦਾ ਖੇਤਰ ਸੀਮਤ ਜਾਂ ਕਰਿਸਟਾਫਰ ਕਾਡਵੈੱਲ ਅਨੁਸਾਰ "ਬੰਦ ਦੁਨੀਆਂ" ਸਮਾਨ ਨਹੀਂ ਸਗੋਂ ਖੁੱਲਾ ਅਤੇ ਵਿਸ਼ਾਲ ਹੈ ਅਤੇ ਵੀਹਵੀਂ ਸਦੀ ਵਿਚ ਵਿਗਿਆਨ ਅਤੇ ਮਨੋਵਗਿਆਨ ਦੇ ਖੇਤਰ ਵਿਚ ਉਜਾਗਰ ਹੋਈਆਂ ਨਵੀਆਂ ਖੋਜਾਂ ਇਸਦੇ ਬੁਨਿਆਦੀ ਤੱਤ ਨੂੰ ਝਠਲਾਉਣ ਦੀ ਥਾਂ ਇਸਨੂੰ ਨਵੇਂ ਆਕਾਰ ਅਤੇ ਵਿਸ਼ਾਲਤਾ ਪਰਦਾਨ ਕਰਦੀਆਂ ਹਨ।

ਮਾਰਕਸਵਾਦ ਦਾ ਪਰਾਰੰਭਕ ਸੀਰਸ਼ ਸਦਾ ਚਾਲ ਵਿਚ ਰਹਿਣ ਵਾਲਾ ਮਾਦਾ ਹੈ। ਮਾਦੇ ਦੇ ਸਦਾ ਚਾਲ ਵਿਚ ਰਹਿਣ ਕਾਰਨ ਇਸ ਉਪਰ ਗੁਣਾਤਮਿਕ ਪ੍ਰਗਤਿ ਦੀ ਛਾਪ ਹੈ ਗੁਣਾਤ-ਮਿਕ ਪ੍ਰਗਤਿ ਕਾਰਨ ਬ੍ਰਹਿਮੰਡ ਅਤੇ ਇਸ ਵਿਚ ਵਿਚਰਦੀਆਂ ਵਸਤੂਆਂ ਵਿਚ "ਬਣਨ" ਦਾ ਗੁਣ ਪ੍ਰਧਾਨ ਹੈ। "ਬਣਨ" ਦੇ ਗੁਣ ਦਾ ਇਹ ਭਾਵ ਨਹੀਂ ਕਿ ਬ੍ਰਹਿਮੰਡ ਅਤੇ ਇਸ ਵਿਚ ਵਿਚਰ ਰਹੀਆਂ ਵਸਤੂਆਂ ਵਿਚ 'ਹੋਣ" ਦਾ ਅਗੁਣ ਨਹੀਂ ਹੁੰਦਾ! ਦਰਅਸਲ "ਬਣਨ" ਦਾ ਕਰਮ ਅਗੁਣ ਨਹੀਂ ਹੁੰਦਾ। ਦਰਅਸਲ 'ਬਣਨ" ਦਾ ਕਰਮ "ਹੋਣ" ਦੀ ਹੋਂਦ ਸਮੇਂ ਹੀ ਆਪਣੇ ਆਪ ਨੂੰ ਦ੍ਰਿਸ਼ਟਮਾਣ ਕਰ ਸਕਦਾ ਹੈ। ਮਾਦੇ ਵਿਚ "ਬਣਨ" ਦੀ ਪ੍ਰਧਾਨਤਾ ਹੋਣ ਦੇ ਬਾਵਜੂਦ ਇਹ ਕਦੇ ਵੀ ਕਲਪਤ ਨਹੀਂ ਕੀਤਾ ਜਾ ਸਕਦਾ ਕਿ ਕਦੇ ਬ੍ਰਹਿਮੰਡ ਮਾਦਾ-ਹੀਣ ਜਾਂ ਹੋਂਦ-ਹੀਣ ਹੋ ਜਾਵੇਗਾ ਕਿਉਂਕਿ ਸਦਾ ਚਾਲ ਵਿਚ ਰਹਿਣ ਵਾਲੇ ਮਾਦੇ ਉਪਰ Antimattar ਦੇ ਮਾਦਾ ਬਣ ਜਾਣ ਦੀ ਸੰਭਾਵਨਾ ਦਾ ਸਦਾ ਤਣਾਉ ਰਹਿੰਦਾ ਹੈ। ਇਸ ਪ੍ਰਸੰਗ ਵਿਚ ਜਿਉਲੀਅਟ ਕਿਊਰੀ ਦਾ ਇਹ ਵਿਚਾਰ ਬੜਾ ਮਹੱਤਵ ਭਰਪੂਰ ਹੈ ਕਿ ਬ੍ਰਹਿਮੰਡ ਦਾ ਪਰਧਾਨ ਗੁਣ ਇਕਸੁਰਤਾ ਹੈ, ਪਰੰਤੂ ਇਹ ਇਕਸੁਰਤਾ ਆਪਣੇ ਵਿਰੋਧ ਦੀ ਸੰਭਵ ਹੋਂਦ ਕਾਰਨ ਹੀ ਦ੍ਰਿਸ਼ਟਮਾਣ ਹੁੰਦੀ ਹੈ।

ਕਿਉਂਕਿ ਗੁਣਾਤਮਿਕ ਪ੍ਰਗਤਿ ਬ੍ਰਹਿਮੰਡ ਰਾਹੀਂ ਸਾਕਾਰ ਹੁੰਦੀ ਹੈ ਇਸ ਲਈ ਇਤਿਹਾਸਕਤਾ ਯਥਾਰਥ ਦਾ ਮੁੱਖ ਲੱਛਣ ਹੈ। ਇਤਿਹਾਸਵਾਦੀ ਦ੍ਰਿਸ਼ਟੀਕੋਣ ਅਨੁਸਾਰ ਮਨੁੱਖੀ ਗਿਆਨ ਵਿਚ ਵੀ ਇਤਿਹਾਸਕਤਾ ਦੀ ਗੂੰਜ ਹੈ। ਸੋ ਪੁਰਾਤਨ ਪਦਾਰਥਵਾਦ ਅਤੇ ਅਠਾਰਵੀਂ ਸਦੀ ਦਾ ਅੰਤਰਮੁਖੀ ਆਦਰਸ਼ਵਾਦ......ਗੱਲ ਕੀ ਇਤਿਹਾਸ ਵਿਚ ਆਉਂਦੇ

ਸਾਰੇ ਦ੍ਰਿਸ਼ਟੀਕੋਣ......ਆਪਣੀ ਆਪਣੀ ਵਿਤ ਅਨੁਸਾਰ ਸਾਨੂੰ ਯਦਾਰਥ ਸਬੰਧੀ ਸੀਮਤ ਗਿਆਨ ਪਰਦਾਨ ਕਰਦੇ ਹਨ । ਇਹਨਾਂ ਸਾਰੇ ਦ੍ਰਿਸ਼ਟੀਕੋਣਾਂ ਦੀ ਵੱਡੀ ਘਾਟ ਇਹ ਹੈ ਕਿ ਇਹਨਾਂ ਦੇ ਸੀਰਸ਼ "ਬੰਦ ਦੁਨੀਆ" ਸਮਾਨ ਹਨ। ਪਦਾਰਥਵਾਦੀ ਦ੍ਰਿਸ਼ਟੀਕੋਣਾਂ ਵਿਚੋਂ ਗੁਣਾਤਮਿਕ ਪ੍ਰਗਤਿ ਦਾ ਮੂਲ ਦ੍ਵੰਦ ਗਾਇਬ ਹੈ ਅਤੇ ਆਦਰਸ਼ਵਾਦੀ ਦ੍ਰਿਸ਼ਟੀਕੋਣਾਂ ਦੀਆਂ ਜੜ੍ਹਾਂ ਯਥਾਰਥ ਵਿਚ ਨਹੀਂ । ਮਾਰਕਸਵਾਦ ਵਿਚ ਆਕੇ ਇਹਨਾਂ ਧਾਰਾਵਾ ਦਾ ਆਲੋਚਨਾਤਮਿਕ ਸੰਸ਼ਲੇਸ਼ਣ ਹੋ ਜਾਂਦਾ ਹੈ । ਕਿਉਂ ਕਿ ਸੰਸਲੇਸ਼ਣ ਦਾ ਪੱਧਰ ਪ੍ਰਸਤਾਵ ਅਤੇ ਇਸਦੇ ਵਿਰੋਧ ਦੇ ਪੱਧਰ ਨਾਲੋਂ ਉਚੇਰਾ ਹੁੰਦਾ ਹੈ ਇਸ ਲਈ ਮਾਰਕਸਵਾਦ ਦਾ ਪੱਧਰ ਇਤਿਹਾਸ ਵਿਚ ਆਉਂਦੇ ਸਾਰੇ ਦ੍ਰਿਸ਼ਟੀਕੋਣਾਂ ਦੇ ਪੱਧਰਾਂ ਨਾਲੋਂ ਉਚੇਰਾ ਹੈ। ਇਸੇ ਹੀ ਕਾਰਨ ਹੋਰ ਸਾਰੇ ਆਦਰਸ਼ਵਾਦੀ ਅਤੇ ਪਦਾਰਥਵਾਦੀ ਦ੍ਰਿਸ਼ਟੀਕੋਣਾਂ ਦੇ ਸੀਰਸ਼ਾਂ ਦੇ ਉਲਟ, ਮਾਰਕਸਵਾਦ ਦੇ ਸੀਰਸ਼ ਖੁੱਲੇ ਅਤੇ ਵਿਸ਼ਾਲ ਹਨ ਅਤੇ ਉਹ ਆਪਣਾ ਬੁਨਿਆਦੀ ਤੱਤ ਝੁਠਲਾਉਣ ਤੋਂ ਬਿਨਾਂ ਆਪਣੇ ਆਪ ਵਿਚ ਨਵਾਂ ਵਿਸ਼ਾ ਸਮੋ ਸਕਦੇ ਹਨ ਅਤੇ ਨਵੇਂ ਆਕਾਰ ਗ੍ਰਹਿਣ ਕਰ ਸਕਦੇ ਹਨ । ਮਿਸਾਲ ਦੇ ਤੌਰ ਤੇ ਅਈਨਸਟਾਈਨ ਦਾ ਸਾਪੇਖਤਾ ਦਾ ਸਿਧਾਂਤ ਅਤੇ ਨੀਲਜ਼ਬੋਹਰ ਅਤੇ ਹਾਈਜ਼ਨਬਰਗ ਦਾ ਅਨਿਸਚਤਾ ਦਾ ਸਿਧਾਂਤ ਪ੍ਰੀਵਰਤਣਸ਼ੀਲ ਮਾਦੇ ਦੇ ਲੱਛਣਾਂ ਦੀ ਵਰਾਟ-ਪੱਧਰ ਅਤੇ ਵਾਮਨ-ਪੱਧਰ ਉੱਤੇ ਹੋਰ ਵੀ ਡੂੰਘੇਰੀ ਵਿਆਖਿਆ ਕਰ ਦਿੰਦੇ ਹਨ । ਸਾਪੇਖਤਾ ਦੇ ਸਿਧਾਂਤ ਦੀ ਵਿਆਖਿਆ ਦੇ ਆਧਾਰ ਤੇ ਸਦਾ ਚਾਲ ਵਿਚ ਰਹਿਣ ਵਾਲਾ ਮਾਦਾ ਸਮੇਂ–ਸਥਾਨ ਦੇ ਪ੍ਰੀਵਰਤਣਸ਼ੀਲ ਪ੍ਰਬੰਧ ਦਾ ਰੂਪ ਅਖਤਿਆਰ ਕਰ ਲੈਂਦਾ ਹੈ ਅਤੇ ਅਨਿਸਚਤਾ ਦੇ ਸਿਧਾਂਤ ਦੇ ਆਧਾਰ ਤੇ ਉਸਰੀ ਹੋਈ ਵਿਆਖਿਆ ਸਾਨੂੰ ਮਾਦੇ ਦੀ ਨਿੱਕੀ ਤੋਂ ਨਿੱਕੀ ਪੇਚੀਦਗੀ ਤੋਂ ਜਾਣੂ ਕਰਵਾ ਦਿੰਦੀ ਹੈ । ਇਸ ਤਰ੍ਹਾਂ ਦੋਨੋਂ ਸਿਧਾਂਤ ਮਾਦੇ ਦੇ ਦ੍ਵੰਦਾਤਮਿਕ ਲੱਛਣਾਂ—ਕਾਰਨਿਕਤਾ ਅਤੇ ਨਿਰਧਾਰਤਾ—ਨੂੰ ਨਵੇਂ ਆਕਾਰ ਬਖਸ਼ ਦਿੰਦੇ ਹਨ ।

ਪ੍ਰੀਤਮ ਸਿੰਘ ਆਪਣੀ ਬੌਧਿਕ ਅਸਪਸ਼ੱਟਤਾ ਕਾਰਨ ਯਥਾਰਥ ਅਤੇ ਉਸਦੀ ਕਾਰਨਿਕਤਾ ਦੀ ਇਸ ਪੇਚੀਦਗੀ ਨੂੰ ਸਮਝਣ ਵਿਚ ਅਸਫਲ ਰਹਿੰਦਾ ਹੈ । ਉਸ ਅਨੁਸਾਰ ਸਾਪੇਖਤਾ ਅਤੇ ਅਨਿਸਚਤਾ ਦੇ ਸਿਧਾਂਤ ਕਾਰਨਿਕਤਾ ਦੇ ਸਿਧਾਂਤ ਨੂੰ ਝੁਠਲਾਉਂਦੇ ਹਨ । ਇਸ ਤਰ੍ਹਾਂ ਕਰਕੇ ਉਹ ਇਹਨਾਂ ਸਿਧਾਂਤਾਂ ਦੇ ਵਿਸ਼ੇ ਨੂੰ ਉਲਟ ਪੁਲਟ ਹੀ ਨਹੀਂ ਕਰਦਾ ਸਗੋਂ ਇਹਨਾਂ ਵਿਗਿਆਨਕ ਸਿਧਾਤਾਂ ਨੂੰ ਅਧਿਆਤਮਿਕਤਾ–ਪ੍ਰਧਾਨ ਬਾਹਰਮੁਖੀ ਅਤੇ ਅੰਤਰਮੁਖੀ ਆਦਰਸ਼ਵਾਦ ਦੀਆਂ ਧਾਰਾਵਾਂ ਦੇ ਹੱਥਕੰਡੇ ਬਣਾ ਦਿੰਦਾ ਹੈ ।

ਦਰਅਸਲ ਸਾਪੇਖਤਾ ਅਤੇ ਅਨਿਸਚਤਾ ਦਾ ਦ੍ਰਿਸ਼ਟਮਾਣ ਹੋਣਾ ਹੀ ਕਾਰਨਿਕਤਾ ਤੇ ਆਧਾਰਤ ਹੈ । ਦੋ ਵਿਅੱਕਤੀ ਅਤੇ ਘਟਨਾਵਾਂ ਸਮੇਂ ਅਤੇ ਸਥਾਨ ਦੀਆਂ ਸੀਮਾਵਾਂ ਦੇ ਅੰਦਰ ਅੰਦਰ ਹੀ ਇਕ ਦੂਸਰੇ ਪ੍ਰਤੀ ਸਾਪੇਖ ਹੁੰਦੇ ਹਨ । ਸਮਾਂ ਅਤੇ ਸਥਾਨ ਸਦਾ ਚਾਲ ਵਿਚ ਰਹਿਣ ਵਾਲੇ ਮਾਦੇ ਦੇ ਦੋ ਆਕਾਰ ਹਨ ਅਤੇ ਕਾਰਨਿਕਤਾ ਵਿਚੋਂ—ਮਾਦੇ ਦੇ ਸਦਾ ਚਾਲ ਵਿਚ ਹੋਣ ਵਿਚੋਂ—ਹੀ ਉਪਜਦੇ ਹਨ । ਇਸੇ ਤਰ੍ਹਾਂ ਇਕ ਲਘੂ-ਅਣੂ ਉਸ ਅਣੂ ਦੇ ਖੇਤਰ ਵਿਚ ਹੀ ਅਨਿਸਚਤਾ ਦਿਖਾ ਸਕਦਾ ਹੈ ਜਿਸ ਦੇ ਖੇਤਰ ਵਿਚ ਉਹ ਸਥਿੱਤ ਹੈ । ਆਈਨਸਟਾਈਨ ਦਾ ਵੀ ਕਾਰਨਿਕਤਾ ਵਿਚ ਦ੍ਰਿੜ ਵਿਸ਼ਵਾਸ਼ ਸੀ ਅਤੇ ਉਸਦਾ ਆਪਣੀ ਦ੍ਰਿਸ਼ਟੀ ਨੂੰ ਇਸ ਫਾਰਮੂਲੇ ($E=Mc^2$) ਰਾਹੀਂ ਪ੍ਰਗਟ ਕਰਨਾ ਇਸ ਵਿਚਾਰ ਦੇ ਹੱਕ ਵਿਚ ਜਾਂਦਾ ਸਭ ਤੋਂ ਵੱਡਾ ਪਰਮਾਣ ਹੈ । ਇਸੇ ਤਰ੍ਹਾਂ ਹਾਈਜ਼ਨਬਰਗ ਅਤੇ ਨੀਲਜ਼ਬੋਹਰ ਦਾ ਕਾਰਨਿਕਤਾ ਵਿਚ ਅਵਿਸ਼ਵਾਸ਼ ਕੁੱਝ ਸਮੇਂ ਲਈ

ਹੀ ਸੀ ਅਤੇ ਹੁਣ ਦੋਨੋਂ ਹੀ ਕਾਰਨਿਕਤਾ ਦੇ ਅਨੁਆਈ ਬਣ ਗਏ ਹਨ। ਇਸ ਵਿਚਾਰ ਦੀ ਪੁਸ਼ਟੀ ਲਈ ਨੀਲਜ਼ਬੋਹਰ ਦੇ ਪ੍ਰਸਿੱਧ ਲੇਖ 'Discussion with Einstein on Epistemological Problems in Atomic Physics' ਦਾ ਹਵਾਲਾ ਦਿੱਤਾ ਜਾ ਸਕਦਾ ਹੈ ਜਿਸ ਵਿਚ ਉਸਨੇ ਸਪੱਸ਼ਟ ਸ਼ਬਦਾਂ ਵਿਚ ਲਿਖਿਆ ਹੈ ਕਿ—

"The scientific results of quantum mechanics are a rational generalisaton of the very ideal of causality."

ਬਾਹਰਮੁਖੀ ਅਤੇ ਅੰਤਰਮੁਖੀ ਆਦਰਸ਼ਵਾਦੀ ਨਜ਼ਰੀਆਂ ਰਾਹੀਂ ਕੀਤੀ ਹੋਈ ਸਾਪੇਖਤਾ ਅਤੇ ਅਨਿਸਚਤਾ ਦੇ ਸਿਧਾਂਤਾਂ ਦੀ ਵਿਆਖਿਆ ਪ੍ਰੀਤਮ ਸਿੰਘ ਨੂੰ ਸਾਪੇਖ ਮਨੁੱਖ ਦੇ ਸੰਕਲਪ ਦਾ ਸਮਰਥਕ ਬਣਾ ਦਿੰਦੀ ਹੈ। ਸਾਪੇਖ ਮਨੁੱਖ ਦਾ ਸੰਕਲਪ ਆਈਨਸਟਾਈਨ ਅਤੇ ਨੀਲਜ਼ਬੋਹਰ ਦੇ ਵਿਗਿਆਨਕ ਦ੍ਰਿਸ਼ਟੀਕੋਣਾਂ ਦਾ ਹੀ ਵਿਰੋਧ ਨਹੀਂ ਕਰਦਾ ਸਗੋਂ ਆਪਣੇ ਆਪ ਵਿਚ ਇਕ ਭੁਲੇਖਾ ਹੈ। ਹੁਣ ਤੱਕ ਮਨੁੱਖੀ ਸਭਿੱਅਤਾ ਦੀ ਉਤਪਤੀ ਅਤੇ ਇਸਦੇ ਵਿਕਾਸ ਸਬੰਧੀ ਹੋ ਚੁਕੀਆਂ ਖੋਜਾਂ ਇਹ ਸਾਬਤ ਕਰਦੀਆਂ ਹਨ ਕਿ ਮਨੁੱਖ ਦਾ ਤੱਤ ਇਤਿਹਾਸਕ ਹੈ। ਇਤਿਹਾਸਕ ਮਨੁੱਖ ਵਿਚ ਸਾਪੇਖਤਾ ਦਾ ਅੰਸ਼ ਵੀ ਹੁੰਦਾ ਹੈ ਪ੍ਰੰਤੂ ਇਹ ਸਾਪੇਖ ਅੰਸ਼ ਇਤਿਹਾਸਕਤਾ ਦੀਆਂ ਸੀਮਾਵਾਂ ਦੇ ਅੰਦਰ ਰਹਿਕੇ ਹੀ ਉਜਾਗਰ ਹੁੰਦਾ ਹੈ। ਇਸੇ ਕਾਰਨ ਆਧੁਨਿਕ ਮਨੁੱਖ ਭੂਤ ਦੇ ਮਨੁੱਖ ਨਾਲੋਂ ਭਿੰਨ ਹੁੰਦਾ ਹੋਇਆ ਵੀ ਉਸ ਨਾਲ ਮਹੱਤਵ ਭਰਪੂਰ ਸਾਂਝ ਰੱਖਦਾ ਹੈ। ਜੇ ਮਨੁੱਖ ਨੂੰ ਸਾਪੇਖ ਮੰਨ ਲਿਆ ਜਾਵੇ ਤਾਂ ਇਹ ਵੀ ਮੰਨਣਾ ਪਵੇਗਾ ਕਿ ਆਧੁਨਿਕ ਮਨੁੱਖ ਦੀ ਭੂਤ ਦੇ ਮਨੁੱਖ ਨਾਲ ਕੋਈ ਸਾਂਝ ਨਹੀਂ ਅਤੇ ਇਕ ਆਧੁਨਿਕ ਵਿਅੱਕਤੀ ਦੂਸਰੇ ਆਧੁਨਿਕ ਵਿਅੱਕਤੀ ਨਾਲੋਂ ਨਿਰਪੇਖ ਢੰਗ ਨਾਲ ਟੁੱਟਿਆ ਹੈ। ਦਰ ਅਸਲ ਸਾਪੇਖ ਮਨੁੱਖ ਦੇ ਸੰਕਲਪ ਦਾ ਧਾਰਨੀ ਬਨਣਾ ਨਿਰਪੇਖ ਪਰਕਾਰ ਦੇ ਉਪ ਪਰਾਪਣ ਅਤੇ ਸਵੈ-ਓਪਰਾਪਣ ਦੇ ਸਮਰੱਥਕ ਬਣਨਾ ਹੈ। ਮਾਰਕਸਵਾਦ ਓਪਰਾਪਣ ਅਤੇ ਸਵੈ-ਓਪਰਾਪਣ ਵਿਚ ਵਿਸ਼ਵਾਸ਼ ਰੱਖਦਾ ਹੈ ਪ੍ਰੰਤੂ ਉਹ ਇਹਨਾਂ ਨੂੰ ਕਾਰਨਿਕਤਾ ਦੀਆਂ ਹੱਦਾਂ ਵਿਚ ਪ੍ਰਬਲ ਇਤਹਾਸਿਕ ਲੱਛਣ ਮੰਨਦਾ ਹੈ, ਨਿਰਪਖ ਅਧਿਆਤਮਿਕ ਲੱਛਣ ਨਹੀਂ। ਕਿਉਂਕਿ ਕਲਪਤ ਕੀਤਾ ਸਾਪਖ ਮਨੁੱਖ ਨਿਰਪੇਖ ਓਪਰਾਪਣ ਅਤੇ ਸਵੈ-ਓਪਰਾਪਣ ਵਿਚ ਗ੍ਰਸਿਆ ਹੋਇਆ ਹੁੰਦਾ ਹੈ ਇਸ ਲਈ ਉਸਦੀ ਇਤਹਾਸ, ਸਭਿੱਆਚਾਰ ਅਤੇ ਬੋਲੀ ਨਾਲ ਵੀ ਕੋਈ ਸਾਂਝ ਨਹੀਂ ਹੁੰਦੀ। ਬੋਲੀ ਨਾਲ ਵੀ ਕੋਈ ਸਾਂਝ ਨਾ ਹੋਣ ਕਾਰਨ ਉਹ ਉਸ ਬੋਲੀ ਵਿਚ ਸਾਹਿਤਕ ਰਚਨਾ ਨਹੀਂ ਰਚ ਸਕਦਾ ਜਿਹੜੀ ਬੋਲੀ ਉਸਦੇ ਦੇਸ਼ ਜਾਂ ਲੋਕਾਂ ਦੀ ਬੋਲੀ ਹੈ। ਇਸ ਵਿਸ਼ਲੇਸ਼ਣ ਅਨੁਸਾਰ ਜੇ ਸਾਪੇਖ ਮਨੁੱਖ ਨੇ ਕੋਈ ਸਾਹਿਤਕ ਰਚਨਾ ਰਚਣੀ ਹੀ ਹੈ ਤਾਂ ਉਹ ਉਸਨੂੰ ਉਸ ਜ਼ਾਤੀ ਬੋਲੀ ਵਿਚ ਹੀ ਰਚ ਸਕਦਾ ਹੈ ਜਿਹੜੀ ਉਸਨੇ ਆਪ ਘੜੀ ਹੈ ਅਤੇ ਜਿਸਨੂੰ ਕੇਵਲ ਉਹ ਆਪ ਹੀ ਸਮਝ ਸਕਦਾ ਹੈ। ਗੱਲ ਕੀ ਕਲਪਤ ਕੀਤੇ ਹੋਏ ਸਾਪੇਖ ਵਿਅੱਕਤੀ ਦਾ ਸਭਿੱਅਚਾਰ-ਵਿਰੋਧੀ, ਲੋਕ-ਵਿਰੋਧੀ, ਬੋਲੀ-ਵਿਰੋਧੀ ਅਤੇ ਸਾਹਿਤ-ਵਿਰੋਧੀ ਹੋਣਾ ਅਵੱਸ਼ਕ ਹੈ।

ਸਵਾਲ ਪੈਦਾ ਹੁੰਦਾ ਹੈ ਕਿ ਕੀ ਆਧੁਨਿਕ ਮਨੁੱਖ ਵਿਚ ਇਹ ਸਾਰੇ ਢਾਹੂ ਲੱਛਣ ਹਨ ? ਪ੍ਰੀਤਮ ਸਿੰਘ ਇਸ ਵਿਸ਼ਲੇਸ਼ਣ ਵਿਚ ਨਹੀਂ ਪੈਂਦਾ ਸਗੋਂ ਧਾਰਮਿਕ ਅਣਪੱੜ੍ਹਤਾ ਨਾਲ ਲਿਬੜਿਆ

ਸਸਤਾ ਜਿਹਾ ਦ੍ਰਿਸ਼ਟੀਕੋਣ ਬਣਾ ਲੈਂਦਾ ਹੈ ਕਿ ਮਨੁੱਖ ਦੀ ਸਿਰਜਣਾਤਮਕ ਸ਼ਕਤੀ ਉਸਦੇ ਭੌਤਿਕ ਵਾਤਾਵਰਣ ਤੋਂ ਪੂਰਨ ਤੌਰ ਤੇ ਆਜ਼ਾਦ ਹੈ। ਇਸੇ ਦ੍ਰਿਸ਼ਟੀਕੋਣ ਦੀ ਰੌ ਵਿਚ ਵਹਿਕੇ ਪ੍ਰੀਤਮ ਸਿੰਘ ਨੇ ਆਪਣਾ ਸਰਬ–ਵਿਆਪਕਤਾ ਵਾਲਾ ਲੇਖ ਲਿਖਿਆ ਹੈ। ਵਿਗਿਆਨਕ ਮਨੋਵਿਗਿਆਨ ਅਨੁਸਾਰ ਸਿਰਜਣਾਤਮਿਕ ਸ਼ਕਤੀ ਅਨਨੁਕੂਲਿਤ ਅਤੇ ਅਨੁਕੂਲਿਤ ਪ੍ਰਤਿਵਰਤਾਂ ਰਾਹੀਂ ਮਨੁੱਖੀ ਮਨ ਦੇ ਦੂਜੇ ਸੰਕੇਤਕ-ਪ੍ਰਬੰਧ ਤੇ ਉਤਪਨ ਹੋਣ ਵਾਲਾ ਲੱਛਣ ਹੈ। ਇਸ ਲੱਛਣ ਕਾਰਨ ਸਮੁੱਚੇ ਮਨੁੱਖੀ ਮਨ ਦਾ ਪੱਧਰ ਪ੍ਰਕਿਰਤੀ ਦੇ ਪੱਧਰ ਤੋਂ ਉਚੇਰਾ ਹੋ ਜਾਂਦਾ ਹੈ। ਨਤੀਜੇ ਵਜੋਂ ਮਨੁੱਖ ਦਾ ਭੌਤਿਕ ਵਾਤਾਵਰਣ ਨਾਲ ਸਬੰਧ ਅਚੇਤ ਪੱਧਰ ਤੋਂ ਉਠਕੇ ਚੇਤੰਨ ਪੱਧਰ ਤੇ ਆ ਜਾਂਦਾ ਹੈ। ਇਸ ਤਰ੍ਹਾਂ ਸਮੁੱਚਾ ਮਨੁੱਖ ਹੀ ਭੌਤਿਕ ਵਾਤਾਵਰਣ ਤੋਂ ਆਜ਼ਾਦ ਹੋਣ ਦਾ ਯਤਨ ਕਰਦਾ ਹੈ ਅਤੇ ਸਾਰਾ ਇਤਿਹਾਸ ਇਸ ਯਤਨ ਜਾਂ ਸੰਘਰਸ਼ ਦਾ ਗਵਾਹ ਹੈ।

ਸੋ ਇਤਿਹਾਸ ਵਿਚ ਹਰ ਇਕ ਇਤਿਹਾਸਿਕ ਯੁਗ ਦੇ ਦੋ ਪਾਸੇ ਹਨ : ਸਮਰਿੱਤਾ ਅਤੇ ਸਦੀਵਤਾ। ਇਹੋ ਗੱਲ ਸਾਹਿਤ ਵਿਚ ਸਾਹਿਤਕ ਰਚਨਾ ਉਪਰ ਢੁਕਦੀ ਹੈ। ਸਮਰਿੱਤਾ ਅਤੇ ਸਦੀਵਤਾ ਵਿਚ ਕਈ ਟੱਕਰ ਨਹੀਂ, ਦਰਅਸਲ, ਦੋਨਾਂ ਦੀ ਹੋਂਦ ਹੀ ਇਕ ਦੂਸਰੇ ਉਪਰ ਨਿਰਭਰ ਹੈ। ਪ੍ਰੀਤਮ ਸਿੰਘ ਦੋਨਾਂ ਵਿਚਕਾਰ ਦੁਫਾੜ ਕਲਪਤ ਕਰ ਲੈਂਦਾ ਹੈ। ਉਸ ਅਨੁਸਾਰ ਸਿਰਜਣਾਤਮਿਕ ਸ਼ਕਤੀ ਅਭੌਤਿਕ ਸ਼ਕਤੀ ਹੈ ਅਤੇ ਹਰ ਇਕ ਸਾਪੇਖ ਮਨੁੱਖ ਵਿਚ ਇਹ ਥੋੜੀ ਬਹੁਤ ਹੈ ਅਤੇ ਇਸੇ ਕਾਰਨ ਆਧੁਨਿਕ ਮਨੁੱਖ ਨੂੰ ਪੁਰਾਤਨ ਲੇਖਕਾਂ ਦੀਆਂ ਲਿਖਤਾਂ ਵਿਚੋਂ ਸਰਬ–ਵਿਆਪਕਤਾ ਡੁਲ੍ਹ ਡੁਲ੍ਹ ਕੇ ਪੈਂਦੀ ਨਜ਼ਰ ਆਉਂਦੀ ਹੈ। ਇਥੇ ਪ੍ਰੀਤਮ ਸਿੰਘ ਆਪਣਾ ਸਰਬ-ਵਿਆਪਕਤਾ ਸਬੰਧੀ ਵਿਚਾਰ ਤਾਂ ਸਪਸ਼ਟ ਕਰ ਦਿੰਦਾ ਹੈ ਪ੍ਰੰਤੂ ਉਸ ਸੰਵੇਦਨਾ-ਭਰਪੂਰ ਉਲਝਣ ਦਾ ਵਿਸ਼ਲੇਸ਼ਣ ਨਹੀਂ ਕਰਦਾ ਜਿਹੜੀ ਇਸ ਵਿਚਾਰ ਦੇ ਪ੍ਰਸੰਗ ਵਿਚ ਉਤਪੰਨ ਹੋਣੀ ਜ਼ਰੂਰੀ ਹੈ। ਉਹ ਉਲਝਣ ਹੈ ਕਿ ਜੇ ਮਹਾਨ ਸਾਹਿਤ ਅਭੌਤਿਕ ਸਿਰਜਣਾਤਮਿਕ ਸ਼ਕਤੀ ਦੀ ਉਪਜ ਹੈ ਤਾਂ ਇਹ ਅਜੋਕੇ ਜੀਵਨ ਦੀ ਵਿਆਖਿਆ ਕਿਵੇਂ ਕਰ ਸਕਦਾ ਹੈ ? ਨਾਲੇ ਸਾਪੇਖ ਵਿਅੱਕਤੀਆਂ ਵਿਚ ਇਹ ਮਹੱਤਵ ਭਰਪੂਰ ਸਾਂਝ ਕਿਉਂ ?

ਕਿਉਂਕਿ ਪੁਸਤਕ ਵਿਚ ਉਪਰੋਕਤ ਨੁਕਤੇ ਉਠਾਏ ਗਏ ਹਨ ਇਸ ਲਈ ਮੈਂ ਰੀਵੀਊ ਦੇ ਆਰੰਭ ਵਿਚ ਪ੍ਰੀਤਮ ਸਿੰਘ ਦੇ ਯਤਨ ਨੂੰ ਵਡਿਆਉਣ-ਯੋਗ ਆਖਿਆ ਹੈ। ਪਰ ਅਫਸੋਸ ਵਾਲੀ ਗੱਲ ਇਹ ਹੈ ਕਿ ਬੌਧਿਕ ਈਮਾਨਦਾਰੀ ਦੀ ਘਾਟ ਦੀ ਭਾਵਨਾ ਅਧੀਨ ਉਸਨੇ ਆਲੋਚਨਾ-ਤਮਿਕ ਨੰਬਰਬਾਜ਼ੀ ਤੋਂ ਕੰਮ ਲਿਆ ਹੈ। ਇੱਕ ਤਾਂ ਉਸਨੇ ਰਾਜਸੀ ਖੇਤਰ ਵਿਚ ਸਰਗਰਮ ਵਿਅੱਕਤੀਆਂ ਨੂੰ ਸਾਹਿਤਕ ਆਲੋਚਕ ਮੰਨ ਲਿਆ ਹੈ ਅਤੇ ਦੂਸਰੇ ਮਾਰਕਸਵਾਦੀ ਆਲੋਚਕਾਂ ਨੂੰ ਉਹਨਾਂ ਦੀਆਂ ਲਿਖਤਾਂ ਦੇ ਆਧਾਰ ਤੇ ਗੁਣਾਤਮਿਕ ਧਾਰਾਵਾਂ ਵਿਚ ਨਹੀਂ ਵੰਡਿਆ। ਜੇ ਉਹ ਅਜੇਹਾ ਕਰਨ ਦੀ ਤਕਲੀਫ ਕਰਦਾ ਤਾਂ ਉਸਨੂੰ ਮੰਨਣਾ ਪੈਣਾ ਸੀ ਕਿ ਸਰਬੋਤਮ ਪੱਧਰ ਦੀ ਮਾਰਕਸਵਾਦੀ ਆਲੋਚਨਾ ਜਾਰਜ ਲੂਕਾਚ, ਕਰਿਸਟਾਫਰ ਕਾਡਵੈਲ, ਮੇਅਰ, ਅਡਾਰਨੋ ਅਤੇ ਫਿਨਕਲਸਟਾਈਨ ਦੀਆਂ ਲਿਖਤਾਂ ਵਿਚੋਂ ਮਿਲਦੀ ਹੈ ਅਤੇ ਇਸ ਆਲੋਚਨਾ ਵਿਚ ਅਰਸੱਤੂ ਤੋਂ ਗੇਟੇ ਤੱਕ ਦੇ ਪੱਛਮੀ ਆਲੋਚਕਾਂ ਦੀ ਆਲੋਚਨਾ ਦੇ ਪ੍ਰਗਤਿਵਾਦੀ ਪੱਖ ਦੀ ਗੂੰਜ ਹੈ।

ਅਜਿਹੇ ਵਿਸ਼ਾਲ ਵਿਸ਼ਲੇਸ਼ਣ ਵਿਚ ਪੈਣ ਦੀ ਥਾਂ ਪ੍ਰੀਤਮ ਸਿੰਘ ਨੇ ਆਧੁਨਿਕਤਾਵਾਦੀ ਕਵਿਤਾ ਦੇ ਚਾਰ ਪੰਜ ਰੂਪ–ਪੱਖੀ ਲੱਛਣ ਲੈ ਲਏ ਹਨ ਅਤੇ ਏਧਰੋਂ ਓਧਰੋਂ ਬੇਸ਼ੁਮਾਰ ਉਦਾਹਰਣਾਂ

ਲੈ ਕੇ ਅਧੁਨਿਕਤਾਵਾਦੀ ਕਵਿਤਾ ਨੂੰ ਪ੍ਰਗਤਿਵਾਦੀ ਕਵਿਤਾ ਤੋਂ ਸ੍ਰੇਸ਼ਟ ਦਰਸਾਣ ਦਾ ਯਤਨ ਕੀਤਾ ਹੈ। ਉਸ ਅਨੁਸਾਰ ਆਧੁਨਿਕਤਾਵਾਦੀ ਕਵਿਤਾ ਵਿਚ ਵਿਸ਼ੇ ਅਤੇ ਅਨੁਭਵ ਦੀ ਡੂੰਘਾਈ ਅਤੇ ਬਿੰਬਾਵਲੀ ਅਤੇ ਸ਼ਬਦਾਵਲੀ ਦੀ ਵਿਲੱਖਣਤਾ ਹੁੰਦੀ ਹੈ। ਮੈਂ ਇਹਨਾਂ ਰੂਪ-ਪੱਖੀ ਲੱਛਣਾਂ ਨੂੰ ਸ੍ਰੇਸ਼ਟ ਕਵਿਤਾ ਦੇ ਅਨਿਖੜਵੇਂ ਅੰਗ ਮੰਨਦਾ ਹਾਂ ਪ੍ਰੰਤੂ ਮੈਂ ਸਮਝ ਨਹੀਂ ਸਕਿਆ ਕਿ ਇਹਨਾਂ ਲੱਛਣਾਂ ਦੀ ਹੋਂਦ ਹੀ ਕਵਿਤ ਨੂੰ ਕਿਵੇਂ ਆਧੁਨਿਕਤਾਵਾਦੀ ਬਣਾ ਦਿੰਦੀ ਹੈ। ਯੀਟਸ, ਲੋਰਕਾ ਅਤੇ ਪਾਲ ਐਲੂਅਰ ਦੀ ਕਵਿਤਾ ਵਿਚ ਇਹ ਸਾਰੇ ਗੁਣ ਹਨ ਪ੍ਰੰਤੂ ਫੇਰ ਵੀ ਅਸੀਂ ਉਹਨਾਂ ਦੀ ਕਵਿਤਾ ਨੂੰ ਆਧੁਨਿਕਤਾਵਾਦੀ ਨਹੀਂ ਕਹਿੰਦੇ ਕਿਉਂਕਿ ਰੂਪ ਨਹੀਂ ਸਗੋਂ ਦ੍ਰਿਸ਼ਟੀਕੋਣ ਇਸ ਗੱਲ ਦਾ ਨਿਰਣਾ ਕਰਦਾ ਹੈ ਕਿ ਕੋਈ ਕਵੀ ਆਧੁਨਿਕਤਾਵਾਦੀ ਹੈ ਜਾਂ ਨਹੀਂ।

ਦ੍ਰਿਸ਼ਟੀਕੋਣ ਦੇ ਪ੍ਰਸੰਗ ਵਿਚ ਵੀ ਪ੍ਰੀਤਮ ਸਿੰਘ ਦੇ ਵਿਚਾਰ ਹਾਸੋ-ਹੀਣੇ ਹਨ। ਜੇ ਦਾਂਤੇ ਦਾ ਦ੍ਰਿਸ਼ਟੀਕੋਣ ਈਸਾਈ ਧਰਮ ਤੇ ਆਧਾਰਤ ਸੀ ਤਾਂ ਉਸਨੂੰ ਕੋਈ ਇਤਰਾਜ਼ ਨਹੀਂ ਪਰ ਉਹ ਇਹ ਗੱਲ ਬਰਦਾਸ਼ਤ ਨਹੀਂ ਕਰ ਸਕਦਾ ਕਿ ਕੋਈ ਲੇਖਕ ਆਪਣੇ ਦ੍ਰਿਸ਼ਟੀਕੋਣ ਨੂੰ ਮਾਰਕਸਵਾਦ ਤੇ ਆਧਾਰਤ ਕਰੇ। ਦਰਅਸਲ ਹਰ ਇਕ ਲੇਖਕ ਦਾ ਦ੍ਰਿਸ਼ਟੀਕੋਣ ਹੁੰਦਾ ਹੈ, ਕੋਈ ਇਸ ਤੱਤ ਨੂੰ ਕਿਸੇ ਜਾਣੇ ਦਰਸ਼ਨ ਪ੍ਰਬੰਧ ਵਿਚੋਂ ਲੈ ਲੈਂਦਾ ਹੈ ਅਤੇ ਕੋਈ ਇਸ ਤੱਤ ਨੂੰ ਕੇਵਲ ਅਨੁਭਵੀ-ਚੇਤਨਤਾ ਵਿਚੋਂ ਕੱਢਦਾ ਹੈ। ਸਾਹਿਤਕ ਰਚਨਾ ਦੇ ਖੇਤਰ ਵਿਚ ਇਹ ਗੱਲ ਅਤਿ ਜ਼ਰੂਰੀ ਹੈ ਕਿ ਜਾਣੇ ਪਹਿਚਾਣੇ ਦਰਸ਼ਨ-ਪ੍ਰਬੰਧ ਵਿਚੋਂ ਲਏ ਤੱਤ ਅਤੇ ਅਨੁਭਵੀ-ਚੇਤਨਤਾ ਵਿਚ ਸੰਪੂਰਣ ਸੁਮੇਲ ਹੋਵੇ। ਜਦੋਂ ਇਹ ਸੁਮੇਲ ਨਹੀਂ ਹੁੰਦਾ ਤਾਂ ਸਾਹਿਤਕ-ਕਿਰਤ ਥੋਥੀ ਜਹੀ ਪਰਤੀਤ ਹੋਣ ਲਗ ਪੈਂਦੀ ਹੈ। ਮਿਸਾਲ ਵਜੋਂ ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਤੇਗ ਬਹਾਦਰ ਦੀ ਕਵਿਤਾ ਵਿਚ ਗੁਰੂ ਨਾਨਕ ਦੀ ਕਵਿਤਾ ਵਾਲੀ ਡੂੰਘਾਈ ਨਹੀਂ। ਕਾਰਨ ਬਿਲਕੁਲ ਸਪਸ਼ਟ ਹੈ : ਗੁਰੂ ਨਾਨਕ ਵਿਚ ਬੌਧਿਕ ਅਤੇ ਅਨੁਭਵੀ ਚੇਤਨਤਾ ਦਾ ਸੁਮੇਲ ਹੈ ਪ੍ਰੰਤੂ ਉਪਰੋਕਤ ਗੁਰੂਆਂ ਨੇ ਆਪਣੀ ਕਵਿਤਾ ਦੀ ਉਸਾਰੀ ਗੁਰੂ ਨਾਨਕ ਤੋਂ ਉਧਾਰੇ ਲਏ ਗਏ ਦ੍ਰਿਸ਼ਟੀਕੋਣ ਉਪਰ ਕੀਤੀ ਹੈ। ਮੈਨੂੰ ਇਹ ਮੰਨ ਲੈਣ ਵਿਚ ਕੋਈ ਝਿਜਕ ਨਹੀਂ ਕਿ ਬਹੁਤ ਜ਼ਿਆਦਾ ਮਾਰਕਸਵਾਦੀ ਲੇਖਕਾਂ ਵਿਚ ਵੀ ਇਹ ਦੋਸ਼ ਹੈ, ਪ੍ਰੰਤੂ ਕਸੂਰ ਮਾਰਕਸਵਾਦ ਦਾ ਨਹੀਂ ਸਗੋਂ ਲੇਖਕਾਂ ਦਾ ਹੈ। ਮਾਰਕਸ-ਵਾਦ ਪਹਿਲਾਂ ਹੀ ਬਹੁਤ ਸਾਹਿਤਕਾਰਾਂ ਦੇ ਦ੍ਰਿਸ਼ਟੀਕੋਣਾਂ ਨੂੰ ਆਪਣੇ ਅਨੁਕੂਲ ਰੰਗਤ ਦੇ ਕੇ ਸਿਰਜਣਾਤਮਿਕਤਾ ਦੇ ਖੇਤਰ ਵਿਚ ਮਹੱਤਵ ਭਰਪੂਰ ਰੋਲ ਅਦਾ ਕਰ ਰਿਹਾ ਹੈ ਪ੍ਰੰਤੂ ਇਸਦਾ ਰੋਲ ਹੋਰ ਵੀ ਸਰਬੋਤਮ ਬਣ ਸਕਦਾ ਹੈ ਜੇ ਮਾਰਕਸਵਾਦ ਦੇ ਪ੍ਰਭਾਵ-ਅਧੀਨ ਆਉਂਦੇ ਲੇਖਕ ਬੌਧਿਕ ਅਤੇ ਅਨੁਭਵੀ ਚੇਤਨਤਾ ਵਿਚ ਸੁਮੇਲ ਪੈਦਾ ਕਰਨ ਦੀ ਸਮੱਸਿਆ ਨੂੰ ਪ੍ਰਾਰੰਭਿਕ ਅਸਥਾਨ ਦੇਣ। ਅਜਿਹੇ ਸੰਪੂਰਣ ਸੁਮੇਲ ਦੀ ਉਦਾਹਰਣ ਮੈਨੂੰ ਹੋ ਚੀ ਮਿੰਨ੍ਹ ਦੀ ਹੇਠ ਲਿਖੀ ਕਵਿਤਾ ਵਿਚੋਂ ਮਿਲਦੀ ਹੈ।

"Suddenly a flute sounds a nostalgic note :
Sadly the music rises, its' tune is close to sobbing :
Over a thousand miles, across mountains and rivers,
Journey is an aching grief. We seem to see a woman,

Climbing a far off tower to watch for someone's return."
ਗੁਰੂ ਗੋਬਿੰਦ ਸਿੰਘ ਦੇ ਪ੍ਰਸਿੱਧ ਸ਼ਬਦ :

"ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ"

ਵਾਂਗ ਉਪਰੋਕਤ ਕਵਿਤਾ ਇਕ ਵਿਅੱਕਤੀ ਦੀ ਪੀੜਾ ਨੂੰ ਹੀ ਨਹੀਂ ਉਲੀਕਦੀ ਸਗੋਂ ਬੜੀ ਕੋਸ਼ਲਤਾ ਨਾਲ ਸਮੱਚੇ ਅੰਦਲਨ ਦੇ ਸੰਘਰਸ਼ ਵਲ ਇਸ਼ਾਰਾ ਕਰਦੀ ਹੈ ਹੋ ਚੀ ਮਿਨ੍ਹ (ਅਤੇ ਇਸ ਗੱਲ ਤੋਂ ਪ੍ਰੀਤਮ ਸਿੰਘ ਵੀ ਮੁਨਕਰ ਨਹੀਂ ਹੋ ਸਕਦਾ) ਮਾਰਕਸ ਮਗਰੋਂ ਸੱਭ ਤੋਂ ਸਤਿਕਾਰ-ਯੋਗ ਮਾਰਕਸਵਾਦੀ ਹੈ।

**ਤੇਜਵੰਤ ਸਿੰਘ ਗਿੱਲ**

## ਕੱਚਾ-ਧਾਗਾ

'ਕੱਚਾ-ਧਾਗਾ' ਰਾਮ ਸਰੂਪ ਅਣਖੀ ਦਾ ਦੂਜਾ ਕਹਾਣੀ ਸੰਗ੍ਰਹਿ ਹੈ। ਇਸ ਸੰਗ੍ਰਿਹ ਵਿਚ ਅਣਖੀ ਨੇ ਪੰਦਰਾਂ ਕਹਾਣੀਆਂ ਪ੍ਰੁਸੀਆਂ ਹਨ ਜਿਨ੍ਹਾਂ ਨੂੰ ਪੜ੍ਹਨ ਪਿਛੋਂ ਬਹੁਤੀਆਂ ਵਿਚੋਂ ਰੜ੍ਹੀਆਂ ਹੋਈਆਂ ਅਤੇ ਕਈਆਂ ਵਿਚੋਂ ਕੱਚੀਆਂ ਰੋਟੀਆਂ ਦਾ ਸੁਆਦ ਅਉਂਦਾ ਹੈ।

ਅਣਖੀ ਕਹਾਣੀ ਲਿਖਣ ਵਿਚ ਬੜੀ ਕਾਹਲ ਕਰਦਾ ਹੈ। ਉਸਦੀ ਇਹ ਕਾਹਲ ਹੀ ਸ਼ਾਇਦ ਉਸਦੀਆਂ ਕੁਝ ਕਹਾਣੀਆਂ ਵਿਚ ਕੱਚੀ ਰੋਟੀ ਵਰਗੇ ਸੁਆਦ ਦੀ ਜ਼ਿੰਮੇਵਾਰ ਹੈ। ਉਂਜ ਕਹਾਣੀ ਉਸਨੂੰ ਕਹਿਣੀ ਆਉਂਦੀ ਹੈ—ਕਹਾਣੀ ਕਹਿਣ ਦਾ ਉਸ ਦਾ ਆਪਣਾ ਹੀ ਮੌਲਿਕ ਢੰਗ ਹੈ। ਉਹ ਸਾਨੂੰ ਕਹਾਣੀ ਦੀ ਰੋਚਕਤਾ ਵਿਚ ਗੁੰਮ ਕਰਕੇ ਆਪ ਅਲੋਪ ਹੋ ਜਾਂਦਾ ਹੈ, ਆਪਣਾ ਆਪਾ ਉਹ ਕਹਾਣੀ ਵਿਚ ਕਦੇ ਪ੍ਰਗਟ ਨਹੀਂ ਹੋਣ ਦਿੰਦਾ। ਤੁਹਾਡਾ ਵਾਸਤਾ ਅਣਖੀ ਨਾਲ ਨਹੀਂ ਕਹਾਣੀ ਨਾਲ ਪੈਂਦਾ ਹੈ। ਹਰ ਚੰਗੀ ਕਹਾਣੀ ਦਾ ਇਹ ਬਹੁਤ ਵੱਡਾ ਗੁਣ ਹੈ। ਰੋਚਕਤਾ ਅਣਖੀ ਦੀਆਂ ਕਹਾਣੀਆਂ ਦਾ ਹੋਰ ਮੁੱਖ ਗੁਣ ਹੈ। ਇਕ ਕਹਾਣੀ ਪੜ੍ਹਕੇ ਉਸ ਦੀਆਂ ਸਾਰੀਆਂ ਕਹਾਣੀਆਂ ਪਾਠਕ ਇਕੋ ਸਾਹੇ ਪੜ੍ਹ ਜਾਂਦਾ ਹੈ। ਮੈਨੂੰ ਉਸਦੇ ਸਫਲ ਕਹਾਣੀਕਾਰ ਹੋਣ ਵਿਚ ਭੋਰਾ ਜਿਨਾ ਵੀ ਸੰਦੇਹ ਨਹੀਂ।

ਕਹਾਣੀ ਲਈ 'ਆਟਾ' ਉਹ ਹਰ ਥਾਂ ਤੋਂ ਲੈ ਲੈਂਦਾ ਹੈ—ਪਿੰਡਾਂ ਦੇ ਵਾਤਾਵਰਨ ਚੋਂ, ਦੋਸਤਾਂ ਮਿੱਤਰਾਂ ਦੇ ਤਜਰਬਿਆਂ ਚੋਂ, ਸ਼ਹਿਰਾਂ ਦੇ ਜੀਵਨ 'ਚੋਂ, ਮੁਲਾਜ਼ਮਾਂ ਦੀਆਂ ਜ਼ਿੰਦਗੀਆਂ ਚੋਂ ਉਸਦੀ ਬੋਲੀ ਵਿਚ ਪਿੰਡਾਂ ਦੇ ਜੀਵਨ ਵਰਗੀ ਸਰਲਤਾ, ਸਾਦਗੀ, ਮਿਠਾਸ ਅਤੇ ਕਰਾਰਾਪਣ ਹੈ। ਉਸਦੇ ਅਨੁਭਵ ਦਾ 'ਚਕਲਾ' ਬਹੁਤ ਵਿਸ਼ਾਲ ਹੈ। ਕਹਾਣੀ ਦੀ ਰੋਟੀ ਪਕਾਉਣ ਲਈ ਤੋੜਿਆ ਹਰ 'ਪੇੜ' ਉਸਦੀ ਕਲਾ ਦੇ ਵੇਲਣੇ ਦੀ ਛੁਹ ਪ੍ਰਾਪਤ ਕਰਕੇ ਸੁਭਾਵਕ ਗੋਲਾਈਆਂ ਧਾਰਨ ਕਰ ਲੈਂਦਾ ਹੈ। ਉਸ ਦੀ ਕਲਪਣਾ ਦਾ ਤਵਾ ਆਪਣੀ ਨਰੋਈ ਅਤੇ ਗਰਮ ਹਿੱਕ ਉਤੇ ਉਸ ਦੀਆਂ ਕਲਾ-ਕ੍ਰਿਤਾਂ ਨੂੰ ਸੇਕਦਾ ਹੈ—ਉਸਦੀ ਕਾਹਲ ਕਦੇ ਕਦੇ ਉਸ ਦੀ ਸਾਹਿਤਕ ਸੂਝ ਦੇ ਹੱਥਾਂ ਵਿਚ ਕੰਬਣੀਆਂ ਛੇੜ ਦਿੰਦੀ ਹੈ ਤੇ ਉਹ ਅਧ ਰੜ੍ਹੀਆਂ ਕਹਾਣੀਆਂ ਹੀ ਪਾਠਕਾਂ ਸਾਹਮਣੇ ਪ੍ਰੁਸਣ ਲਈ ਬੇਤਾਬ ਹੋ ਉਠਦਾ ਹੈ।

'ਕੱਚਾ-ਧਾਗਾ' ਦੀਆਂ ਪੰਦਰਾਂ ਕਹਾਣੀਆਂ ਵਿਚੋਂ ਬਹੁਤੀਆਂ ਚੰਗੀਆਂ ਕਲਾ-ਕ੍ਰਿਤਾਂ ਹਨ। 'ਕਣਕ ਦੀਆਂ ਬੋਰੀਆਂ' ਵਿਚ ਲੇਖਕ ਨੇ ਜ਼ਖੀਰਾਬਾਜ਼ੀ, ਚੋਰ-ਬਾਜ਼ਾਰੀ ਅਤੇ ਮੁਨਾਫਾ ਖੋਰੀ ਦੀਆਂ ਸਮਾਜ-ਦੋਖੀ ਰੁਚੀਆਂ ਨੂੰ ਬੜੇ ਹੀ ਕਲਾਮਈ ਢੰਗ ਨਾਲ ਨੰਗਾ ਕੀਤਾ ਹੈ। ਕਲਾ ਦੇ ਪਖੋਂ ਇਹ ਕਹਾਣੀ ਲਿਖਾਰੀ ਦੀ ਪੱਕੀ ਹੋਈ ਸੂਝ ਦੀ ਲਖਾਇਕ ਹੈ।

'ਇੱਕ ਤਰੀਕ' ਵਿਚ ਮੁਲਾਜ਼ਮਾਂ ਦੇ ਆਰਥਕ ਸੰਕਟ ਨੂੰ ਬੜੀਆਂ ਹੀ ਸੰਖੇਖ ਪਰ ਭਾਵ ਪੂਰਤ ਛੋਹਾਂ ਨਾਲ ਪ੍ਰਗਟ ਕੀਤਾ ਗਿਆ ਹੈ। ਹਾਸਰਸ ਦੀ ਖੰਡ ਚੜ੍ਹਾਕੇ ਕੌੜੀਆਂ ਸਮਾਜਕ ਸਚਾਈਆਂ ਨੂੰ ਪ੍ਰਗਟ ਕੀਤਾ ਗਿਆ ਹੈ। ਇਸ ਕਹਾਣੀ ਦਾ ਛੋਟਾ ਹੋਣਾ ਇਸ ਦਾ ਬਹੁਤ ਵੱਡਾ ਗੁਣ ਹੈ।

'ਖੁਸਰੇ ਦਾ ਆਸ਼ਕ' ਕਹਾਣੀ ਖੁਸਰਿਆਂ ਨੂੰ ਸਮਾਜ ਵਿਚ ਇੱਜ਼ਤਦਾਰ ਕੰਮ ਰਾਹੀਂ ਰੋਟੀ ਕਮਾਉਣ ਦਾ ਹੱਕ ਦਿਵਾਉਣ ਲਈ ਉਹਨਾਂ ਦੀ ਵਕਾਲਤ ਕਰਦੀ ਹੈ।

'ਮਹਾਰਾਣੀ ਦਾ ਆਗਮਨ' ਵਿਚ ਲੇਖਕ ਨੇ ਬੜੇ ਸਾਦਾ ਅਤੇ ਸੁਭਾਵਕ ਢੰਗ ਨਾਲ ਮਰ ਰਹੀ ਰਜਵਾੜਾਸ਼ਾਹੀ ਦੀਆਂ ਮੁੜ ਗੱਦੀ ਤੇ ਬੈਠਣ ਦੀਆਂ ਚਾਲਾਂ ਨੂੰ ਨੰਗਾ ਕੀਤਾ ਹੈ। ਵੀਹ ਸਾਲਾਂ ਤੱਕ ਹਕੂਮਤ ਚਲਾ ਰਹੀ ਪਾਰਟੀ ਦੀ ਉਦੇਸ਼ਹੀਣਤਾ ਵਲ ਭਾਵਪੂਰਤ ਇਸ਼ਾਰਾ ਹੈ। ਬੜੇ ਸੁਚੱਜੇ ਢੰਗ ਨਾਲ ਲੇਖਕ ਨੇ ਕਹਾਣੀ ਨੂੰ 'ਪ੍ਰਚਾਰ' ਬਣਨ ਤੋਂ ਬਚਾ ਲਿਆ ਹੈ। ਇਸੇ ਵਿਚ ਲਿਖਾਰੀ ਦੀ ਵਡਿਆਈ ਹੈ।

'ਕਾਰਡ', ਮੁਹੱਬਤ ਵਿਚ ਚਾਂਦੀ ਦੀ ਛਣਕਾਰ ਸਬੰਧੀ ਇਸ ਸੰਗ੍ਰਹਿ ਦੀ ਹੋਰ ਕਾਮਯਾਬ ਕਹਾਣੀ ਹੈ।

'ਅਨਰਥ ਦੀ ਗੱਲ' ਵਿਚ ਬਾਂਕੇ ਲਾਲ ਸਾਡੇ ਸਮਾਜ ਵਿਚ ਬਿਮਾਰ ਮਾਨਸਕ ਰੁਚੀਆਂ ਵਾਲੇ ਬੰਦਿਆਂ ਦਾ ਪ੍ਰਤੀਕ ਹੈ। ਬਾਂਕੇ ਲਾਲ ਦਾ ਪਾਤਰ ਚਿਤ੍ਰਣ ਕਮਾਲ ਦਾ ਹੈ। ਉਹ ਜਦ ਕਿਸੇ ਕੁੜੀ ਦੀ ਇੱਜ਼ਤ ਲੁਟਣ ਦੇ ਯਤਨ ਵਿਚ ਮੂੰਹ ਤੇ ਚਪੇੜ ਖਾਂਦਾ ਹੈ ਤਾਂ ਫੇਰ ਸਮਾਜ ਦੀ ਇੱਜ਼ਤ ਦਾ ਠੇਕੇਦਾਰ ਬਣਕੇ ਤੇ ਦੂਜਿਆਂ ਦੀ ਬਦਨਾਮੀ ਕਰਕੇ ਅਪਣੀ ਆਤਮਕ ਤ੍ਰਿਪਤੀ ਕਰਨ ਦਾ ਯਤਨ ਕਰਦਾ ਹੈ। ਪਰ ਲਿਖਾਰੀ ਨੇ ਉਸ ਨੂੰ ਜਿਸ ਢੰਗ ਨਾਲ ਨੰਗਾ ਕੀਤਾ ਹੈ, ਉਹ ਬਹੁਤ ਹੀ ਪ੍ਰਸੰਸਾ ਯੋਗ ਹੈ। ਇਹ ਕਹਾਣੀ ਵੀ ਅਪਣੇ ਆਸ਼ੇ ਵਿਚ ਪੂਰੀ ਤਰ੍ਹਾਂ ਸਫਲ ਹੈ।

'ਕੱਚਾ ਧਾਗਾ' ਇਸ ਸੰਗ੍ਰਹਿ ਦੀ ਸਭ ਤੋਂ ਅੰਤਲੀ ਕਹਾਣੀ ਹੈ। ਇਹ ਸੰਖੇਪ ਹੁੰਦੀ ਹੋਈ ਵੀ ਬਹੁਤ ਕੁਝ ਸੁਝਾਉਂਦੀ ਹੈ। ਚਾਰ ਸਫਿਆਂ ਦੀ ਏਸ ਸੰਖੇਪ ਜਿਹੀ ਕਹਾਣੀ ਵਿਚ ਪਿਆਰ ਦੇ ਕੱਚੇ ਧਾਗੇ ਨਾਲ ਦੋ ਜਿੰਦੜੀਆਂ ਬੰਨ੍ਹੀਆਂ ਹੋਈਆਂ ਸਮਾਜ ਦੀ ਨਿਗਾਹ ਚੜ੍ਹ ਜਾਂਦੀਆਂ ਹਨ ਅਤੇ ਕੱਚਾ ਧਾਗਾ ਬਿਨਾ ਆਵਾਜ਼ ਕੀਤਿਆਂ ਟੁੱਟ ਜਾਂਦਾ ਹੈ, ਪਰ ਪਾਠਕ ਕੱਚੇ ਧਾਗੇ ਦੇ ਟੁੱਟਣ ਦੀ ਚੀਸ ਅਨੁਭਵ ਕਰਦਾ ਹੈ ਅਤੇ ਇਸ ਅਨੁਭਵ ਵਿਚੋਂ ਕਹਾਣੀ ਪ੍ਰਤੀ ਪ੍ਰਸੰਸਾ ਜਾਗਦੀ ਹੈ।

'ਚਿੱਠੀ ਦਾ ਜਵਾਬ' ਅਤੇ 'ਖੱਟਾ ਅੰਬ' ਕਾਮ-ਵਾਸ਼ਨਾ ਦੀ ਪੂਰਤੀ ਦੁਆਲੇ ਘੁਮਦੀਆਂ ਕਹਾਣੀਆਂ ਹਨ। 'ਖੱਟਾ ਅੰਬ' ਵਿਚ ਸਮਾਜ ਦੇ ਖਾਸ ਵਰਗ ਦੀ ਫੋਟੋਗਰਾਫੀ ਹੈ। ਤ੍ਰਿਸ਼ਨਾ ਇਸ ਕਹਾਣੀ ਦਾ ਮੁਖ ਪਾਤਰ ਇਕ ਚਿੰਨ੍ਹ ਹੈ ਕਾਮ ਵਾਸ਼ਨਾ ਦਾ। ਇਸ ਕਹਾਣੀ ਵਿਚ ਇਕ ਪਾਤਰ ਨੂੰ ਪੂਰੀਆਂ ਪੌਣੀ ਸਲਵਾਰਾਂ ਆਪਣੇ ਪਲੰਘ ਦਾ ਸਰ੍ਹਾਣਾ ਬਣਾਉਣ ਦਾ ਮਾਣ ਹੈ। ਅਣਖੀ ਨੇ ਸਮਾਜ

ਦੀ ਗੰਦੀ ਨਾਲੀ ਤੋਂ ਢੱਕਣ ਚੁੱਕ ਦਿੱਤਾ ਹੈ ਤੇ ਹੇਠਾਂ ਕੀੜੇ ਕਾਮ ਵਾਸ਼ਨਾ ਦੇ ਚਿੱਕੜ ਵਿਚ ਕੁਰਬਲ ਕਰਬਲ ਕਰਦੇ ਫਿਰਦੇ ਹਨ। ਐਨਾ ਕੁਝ ਹੋਣ ਦੇ ਬਾਵਜੂਦ ਕਹਾਣੀ ਦਾ ਇਕ ਬੁਝਵਾਂ ਪ੍ਰਭਾਵ ਪੈਂਦਾ ਹੈ ਤੇ ਇਸ ਵਿਚ ਕਹਾਣੀ ਦੀ ਕਾਮਯਾਬੀ ਹੈ। 'ਚਿੱਠੀ ਦਾ ਜਵਾਬ' ਵਿਚਲਾ ਵਿਸ਼ਾ ਵਸਤੂ ਬਹੁਤ ਸਸਤੀ ਕਿਸਮ ਦਾ ਹੈ।

'ਪਿੱਪਲ ਦੀ ਪਰਕਰਮਾ' 'ਪੁਰਾਣੀ ਜਲਣ' ਅਤੇ 'ਰੇਸ਼ਮ ਦੀਆਂ ਗੰਢਾਂ' ਦਾ ਵਿਸ਼ਾ ਪਿਆਰ ਹੈ। ਪਹਿਲੀਆਂ ਦੋ ਕਹਾਣੀਆਂ ਵਿਚ ਲਿਖਾਰੀ ਨੇ ਬਹੁਤੀ ਮਿਹਨਤ ਨਹੀਂ ਕੀਤੀ। ਇਹੋ ਜਿਹੀ ਹੀ 'ਜੈਲੇ ਦੀ ਮਾਸੀ' ਕਹਾਣੀ ਹੈ। ਪਰ 'ਰੇਸ਼ਮ ਦੀਆਂ ਗੰਢਾਂ' ਉਤੇ ਲਿਖਾਰੀ ਨੇ ਕਾਫੀ ਮਿਹਨਤ ਕੀਤੀ ਹੈ। ਪਰ ਕਹਾਣੀ ਦੇ ਫੈਲਾਓ ਤੋਂ ਇਉਂ ਜਾਪਦਾ ਹੈ ਜਿਵੇਂ ਇਹ ਕਹਾਣੀ ਕਿਸੇ ਨਾਵਲ ਦਾ ਸੰਖੇਪ ਹੋਵੇ। ਇਹੋ ਜਿਹਾ ਖਿਲਾਰਾ ਕਹਾਣੀ ਦੇ ਜਾਮੇ ਦੇ ਮੇਚ ਨਹੀਂ ਆਉਂਦਾ। ਕਹਾਣੀ ਦਾ ਅੰਤ ਰੇਸ਼ਮਾਂ ਦੀ ਵਫਾ ਅਤੇ ਇਸਤ੍ਰੀਅਤ ਨਾਲ ਮੇਲ ਨਹੀਂ ਖਾਂਦਾ। ਇਉਂ ਜਾਪਦਾ ਹੈ ਜਿਵੇਂ ਰੇਸ਼ਮਾਂ ਨਾਲ ਧੱਕਾ ਕੀਤਾ ਹੈ।

'ਪਿੱਪਲ ਦੀ ਪ੍ਰਕਰਮਾ' ਵਿਚ ਵਾਤਾਵਰਣ ਬੜੇ ਕਮਾਲ ਨਾਲ ਉਸਾਰਿਆ ਹੈ, ਚਿੱਤਰਿਆ ਨਹੀਂ। ਇਸ ਕਹਾਣੀ ਦੀ ਸਮੁੱਚੀ ਬਣਤਰ ਕਮਜ਼ੋਰ ਹੈ। ਕਹਾਣੀ ਵਿਚ ਹੋਰ ਵਿਸਥਾਰ ਹੋਣਾ ਚਾਹੀਦਾ ਹੈ। ਨਿੰਦੀ ਨੂੰ ਬੀ. ਏ. ਪਾਸ, ਕਾਲਜ ਵਿਚ ਪੜ੍ਹੀ ਲਿਖੀ ਅਤੇ ਹਨੇਰੇ ਵਿਚ ਪਿਪੱਲ ਦੀ ਪਰਕਰਮਾ ਕਰਨ ਜਾਣ ਦੀ ਦਲੇਰੀ ਰੱਖਣ ਵਾਲੀ ਕੁੜੀ ਦਿਖਾ ਕੇ ਪਿਆਰ ਦੇ ਰਾਹ ਵਿਚ ਬਿਨਾ ਕਿਸੇ ਵੱਡੀ ਅੜਚਣ ਆਉਣ ਦੇ ਇਸ ਤਰ੍ਹਾਂ ਘੁਲ ਘੁਲ ਕੇ ਮਰਦੀ ਦਿਖਾ ਕੇ ਲਿਖਾਰੀ ਨੇ ਕਈ ਸਿਆਣਪ ਨਹੀਂ ਕੀਤੀ।

'ਪੁਰਾਣੀ ਜਲਣ' ਚਾਹ ਦੀ ਪਿਆਲੀ ਵਿਚੋਂ ਉੱਠਣ ਵਾਲੀ ਉਸ ਭਾਫ ਵਰਗੀ ਕਹਾਣੀ ਹੈ ਜਿਹੜੀ ਪੋਹ ਦੇ ਪਾਲੇ ਵਿਚ ਦੇਖਦਿਆ ਦੇਖਦਿਆਂ ਠਰ ਜਾਂਦੀ ਹੈ। ਇਕ ਡਰਪੋਕ ਆਸ਼ਕ ਦਾ ਪਿਆਰ ਪ੍ਰਗਟ ਕੀਤਾ ਹੈ। ਕਹਾਣੀ ਡੂੰਘਾਈ ਤੋਂ ਸੱਖਣੀ ਹੈ।

ਸਮੁੱਚੇ ਤੌਰ ਤੇ 'ਕੱਚਾ ਧਾਗਾ' ਕਹਾਣੀ ਸੰਗ੍ਰਹਿ ਅਣਖੀ ਦਾ ਸਲਾਹੁਣ ਯੋਗ ਯਤਨ ਹੈ ਅਤੇ ਇਸ ਸੰਗ੍ਰਹਿ ਵਿਚ ਪ੍ਰਗਟ ਕੀਤੀਆਂ ਇਸ ਦੀਆਂ ਕਲਾਤਮਕ ਸੰਭਾਵਨਾਵਾਂ ਤੋਂ ਸਾਨੂੰ ਆਸ ਬਝਦੀ ਹੈ ਕਿ ਭਵਿਸ਼ ਵਿਚ ਅਸੀਂ ਅਣਖੀ ਨੂੰ ਕਹਾਣੀ ਦੇ ਖੇਤਰ ਵਿਚ ਚੰਗੀਆਂ ਪ੍ਰਾਪਤੀਆਂ ਕਰਦਿਆਂ ਦੇਖਾਂਗੇ।

ਪੁਸਤਕ ਸੁਜਿਲਦ ਹੈ। ਵਧੀਆ ਕਾਗਜ਼ ਉਤੇ ਛਪੀ ਪੁਸਤਕ ਦੇ ਇਕ ਸੌ ਦਸ ਪੰਨੇ ਹਨ। ਮੁੱਲ ਤਿੰਨ ਰੁਪਏ ਤੇ ਨਵ-ਯੁੱਗ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ ਤੋਂ ਮਿਲਦੀ ਹੈ।

ਇੰਦਰ ਸਿੰਘ ਖਾਮੋਸ਼

— — — —

ਪਿਆਰੇ ਰਘੁਬੀਰ,

ਬੜੀ ਦੇਰ ਤੋਂ ਆਪ ਨੂੰ ਖਤ ਲਿਖਣ ਦੀ ਸੋਚ ਰਿਹਾ ਸੀ। ਕਈ ਵਾਰ ਵਕਤ ਕੱਢਣਾ ਮੁਸ਼ਕਲ ਹੁੰਦਾ ਸੀ, ਕਈ ਵਾਰ ਕੰਮ ਦੀ ਥਕਾਵਟ ਹੁੰਦੀ ਸੀ, ਕਈ ਵਾਰ ਖਤ ਲਿਖਣ ਦੀ ਦਲੀਲ ਹੀ ਨਹੀਂ ਬਣਦੀ ਸੀ। ਮੇਰਾ ਖਿਆਲ ਹੈ ਕਿ ਜਿਹੜੇ ਬੰਦੇ ਚਿੱਠੀ ਦਾ ਜਵਾਬ ਨਹੀਂ ਦਿੰਦੇ ਉਹ ਕਈਆਂ ਗੱਲਾਂ ਦਾ ਸ਼ਿਕਾਰ ਹੁੰਦੇ ਹਨ। ਚਾਰ ਦਿਨਾਂ ਦੀ ਛੁੱਟੀ ਸੀ। ਫਜ਼ੂਲ ਵਕਤ ਗੁਆਉਣ ਦਾ ਅਫਸੋਸ ਲੱਗਾ ਹੋਇਆ ਸੀ। ਇਹ ਸੋਚ ਰਿਹਾ ਸੀ ਕਿ ਮੈਨੂੰ ਆਪਣਾ ਕੰਮ ਕਰਨਾ ਚਾਹੀਦਾ ਸੀ। ਸੋ ਆਪ ਨੂੰ ਪੱਤਰ ਲਿਖਣ ਦਾ ਮੌਕਾ ਬਣ ਗਿਆ। ਚੰਗੇ ਕੰਮ ਦੀ ਇਹ ਸ਼ੁਰੂਆਤ ਹੀ ਸਹੀ।

ਮੈਂ ਆਪ ਨੂੰ **Royal Shakespeare Company** ਦੇ ਨਾਟਕ **U S** ਬਾਰੇ ਲਿਖ ਰਿਹਾ ਹਾਂ। ਨਾਟਕ ਦਾ ਵਿਸ਼ਾ 'ਵੀਅਤਨਾਮ ਅਤੇ ਅਸੀਂ' ਜਾਂ **U. S.** ਵੀ ਕਿਹਾ ਜਾ ਸਕਦਾ ਸੀ। ਤੁਸੀਂ ਸ਼ਾਇਦ ਇਸ ਨਾਟਕ ਦੀ **Encounter** 'ਚ ਆਈ ਅਨੁਵੀਖੀ **(Review)** ਵੀ ਪੜ੍ਹੀ ਹੋਵੇ। ਜਦ ਮੈਂ ਨਾਟਕ ਵੇਖਣ ਤੋਂ ਪਹਿਲਾਂ ਇਹ ਅਨੁਵੀਖੀ ਪੜ੍ਹੀ ਤਾਂ ਮੈਨੂੰ ਸਮਝ ਆ ਗਈ ਸੀ। ਜਦ ਮੈਂ ਨਾਟਕ ਵੇਖਣ ਤੋਂ ਬਾਦ ਇਹ ਅਨੁਵੀਖੀ ਪੜ੍ਹੀ ਤਾਂ ਮੈਨੂੰ ਸਮਝ ਆਉਣੀ ਬੰਦ ਹੋ ਗਈ। ਅਖਬਾਰ **Times** ਦੀ ਅਨੁਵੀਖੀ ਬਾਰੇ ਮੈਂ ਵਿਸਥਾਰ ਨਾਲ ਲਿਖੂੰਗਾਂ। ਇਹਨਾਂ ਦੋਨਾਂ ਅਖਬਾਰਾਂ ਨੇ ਪਰੋਗਰਾਮ ਦੇ ਸਫ਼ਾ 19 ਤੇ ਕਾਰਜ ਸੰਮਤੀ ਵਲੋਂ ਲਿਖੀ ਪੰਗਤੀ ਦਾ ਧਿਆਨ ਨਹੀਂ ਕੀਤਾ "ਦਸਤਾਵੇਜ਼ੀ ਡਰਾਮਾ, ਚਾਹੇ ਆਪਣੀ ਬਾਲਅਵਸਥਾ ਵਿਚ ਹੀ ਹੈ, ਸ਼ਾਇਦ ਲੋਕਾਂ ਨੂੰ ਅਖਬਾਰਾਂ, ਰੇਡੀਓ, ਟੈਲੀਵੀਜਨ ਤੋਂ ਜ਼ਿਆਦਾ ਚਲਦੇ ਮਸਲਿਆਂ ਬਾਰੇ ਸੋਚਣ ਲਈ ਝੰਜੋੜ ਸਕੇ।" ਦੋਵੇਂ ਅਨੁਵੀਖੀ ਕਾਰਾਂ ਨੇ ਨਾਟਕ ਨੂੰ ਉਚ ਕੋਟੀ ਦਰਿਸ਼ਟੀਕੋਣ ਤੋਂ ਵੇਖਣ ਦੀ ਕੋਸ਼ਿਸ਼ ਕੀਤੀ ਹੈ ਅਤੇ ਇਸੇ ਲਈ ਨਾਟਕ ਦੇ ਮਨੋਰਥ ਤੋਂ ਦੂਰ ਲੰਘ ਗਏ ਹਨ। ਮੇਰਾ ਖਿਆਲ ਹੈ ਕਿ ਅੱਜਕੀ ਕਲਾ ਦਾ ਸੰਕਟ ਇਸ ਗੱਲ ਤੋਂ ਵੀ ਪੈਦਾ ਹੁੰਦਾ ਹੈ ਕਿ ਆਲੋਚਨਾ-ਕਾਰ ਸਭ ਸਿਰਜਨਾਵਾਂ ਨੂੰ ਕੇਵਲ 'ਉਚਕੋਟੀ ਦਰਿਸ਼ਟੀਕੋਨ' **Highbrow** ਤੋਂ ਵੇਖਣਾ ਚਾਹੁੰਦੇ ਹਨ। ਜੇ ਕੋਈ ਸਿਰਜਣਾ ਇਸ ਪੱਧਰ ਦੀ ਨਾ ਵੀ ਹੋਵੇ ਤਾਂ ਇਹ ਉਸ ਨੂੰ ਇਸੇ ਉਚ ਕੋਟੀ ਪੱਧਰ ਤੇ ਖਿੱਚ ਲੈਂਦੇ ਹਨ। ਹਰ ਸਿਰਜਣਾ ਵਿਚ ਬੇਲੋੜੀ ਗੰਭੀਰਤਾ ਅਤੇ ਡੂੰਘਾਈ ਵੇਖੀ ਜਾਂਦੀ ਹੈ। ਸ਼ਾਇਦ ਕਲਾ ਦੀ ਅਸਪਸ਼ਟਤਾ **obscurity** ਇਸੇ ਬੇਲੋੜੀ ਗੰਭੀਰਤਾ ਅਤੇ ਡੂੰਘਾਈ ਦਾ ਦੂਸਰਾ ਨਾਂ ਹੈ। ਜੇ ਪਾਠਕ ਜਾਂ ਦਰਸ਼ਕ ਇਸ ਗੰਭੀਰਤਾ ਅਤੇ ਡੂੰਘਾਈ ਵਿਚ ਅਖੌਤੀ ਸਾਂਝ ਨਹੀਂ ਪਾਉਂਦਾ ਤਾਂ ਉਸਨੂੰ ਸਿਰਜਣਾ ਸੁਭਾਵਕ ਹੀ ਅਸਪਸ਼ਟ ਨਜ਼ਰ ਆਉਂਦੀ ਹੈ। ਮੇਰਾ ਇਹ ਅਨੁਭਵ ਇਥੇ ਚਿੱਤਰਕਲਾ ਦੀਆਂ ਨੁਮਾਇਸ਼ਾਂ ਦੇਖਕੇ ਹੋਰ ਵੀ ਪੱਕਾ ਹੋ ਗਿਆ ਹੈ।

ਇਸੇ ਉੱਚ ਕੋਟੀ ਪੱਧਰ ਤੋਂ ਦੇ Times ਨੇ ਲਿਖਿਆ ਸੀ 'ਫੌਰੀ ਸਵਾਲ ਇਹ ਹੈ ਕਿ ਬਰਤਾਨੀਆਂ ਨੂੰ ਅਜਿਹੀਆਂ ਘਟਨਾਵਾਂ ਦਾ ਅਨੁਭਵ ਨਹੀਂ ਜਿਹਨਾਂ ਨੇ ਆਧੁਨਿਕ ਚੇਤਨਾ ਨੂੰ ਇੰਨਾ ਬਦਲ ਦਿੱਤਾ ਹੈ। ਨਾ ਹੀ ਸਾਡੇ ਤੇ ਐਟਮੀ ਹਮਲਾ ਹੋਇਆ ਹੈ ਨਾ ਹੀ ਸਾਡੇ ਵਿਚ ਪਰਮਾਣੂ ਬੰਬ ਸੁੱਟਣ ਦੇ ਦੋਸ਼ ਦਾ ਅਨੁਭਵ ਹੈ। ਸਾਨੂੰ ਨਸਲੀ ਹਿੰਸਾ ਜਾਂ ਨੌਆਬਾਦੀਆਤੀ ਲੜਾਈ ਦਾ ਤਜਰਬਾ ਨਹੀਂ ਅਤੇ ਜਰਮਨਾਂ ਦੇ ਮਰਗ-ਕੈਂਪਾਂ ਦਾ ਸਬਕ ਸਾਡੇ ਤਜਰਬੇ ਤੋਂ ਬਾਹਰ ਹੈ। ਸਾਡੇ ਲਈ ਬਹੁਤ ਸਾਰਾ ਅਣ ਪਚਿਆ ਇਤਿਹਾਸ ਹੈ। ਵਿੱਸ Weiss ਵਰਗੇ ਲਿਖਾਰੀ ਜਿਹਨਾਂ ਦਾ ਇਸ ਨਾਲ ਵਾਹ ਰਿਹਾ ਹੈ ਮਨੁਖ ਦੀ ਪੁਨਰ-ਪਰਤੀ ਭਾਸ਼ਾ ਵਿਚ ਰੁਝ ਗਏ ਹਨ। ਉਹਨਾਂ ਵਾਸਤੇ ਵੀ ਸ਼ੈਲੀ ਅਤੇ ਸੇਧ ਦਾ ਸਵਾਲ ਬਹੁਤ ਔਖਾ ਹੈ। ਕੋਈ ਹਾਸੋਹੀਣੀ ਅਸ਼ੋਭਾ ਗਤੀ ਤੋਂ ਬਿਨਾਂ ਯਹੂਦੀਆਂ ਦੇ ਨਾਸ਼ ਦੀ ਕਲਪਨਾ ਨਹੀਂ ਕਰ ਸਕਦਾ ਕਿ ਅਸਲੀਅਤ ਆਪ ਹੀ ਅਕਲਪਨਾ ਯੋਗ ਹੈ। ਅਜਿਹੀ ਹਾਲਤ ਵਿਚ ਅੰਗਰੇਜ਼ੀ ਲਿਖਾਰੀ ਵੀ ਇਸ ਮੁਆਦ ਨੂੰ ਬੇਨਾਮ ਰਿਪੋਟਕਾਰੀ ਦੇ ਸ਼ਬਦਾਂ ਵਿਚ ਹੀ ਲਿਖ ਸਕਦਾ ਹੈ।

ਆਪਦੇ ਪਰਚੇ ਰਾਹੀਂ ਮੈਂ ਪੰਜਾਬੀ ਪਾਠਕਾਂ ਦਾ 'ਆਧੁਨਿਕ ਚੇਤਨਾ' ਬਾਰੇ ਧਿਆਨ ਦਵਾਉਣਾ ਚਾਹੁੰਦਾ ਸੀ। ਸਾਡੇ ਲਿਖਾਰੀ ਜੇ ਪੰਜਾਬੀ ਚੇਤਨਾ ਨੂੰ ਹੀ ਨਿਭਾ ਸੱਕਣ ਤਾਂ ਬਹੁਤ ਵੱਡੀ ਮੱਲ ਮਾਰਨ ਵਾਲੀ ਗੱਲ ਹੈ। ਪੰਜਾਬੀ ਨੂੰ ਆਧੁਨਿਕ ਚੇਤਨਾ ਦੀਆਂ ਕਲਾਬਾਜ਼ੀਆਂ ਦੀ ਲੋੜ ਨਹੀਂ।

ਤੁਸੀਂ ਤੇ ਮੈਂ ਨਜ਼ਰੀਆਤੀ ਤੌਰ ਤੇ ਤਾਂ ਇਕਮਿਕ ਨਹੀਂ। ਪਰ ਜੋ ਦੋ ਚਾਰ ਗੱਲਾਂ ਦੀ ਸਾਂਝ ਹੋਵੇ ਉਹ ਵੀ ਬਹੁਤ ਹੁੰਦੀ ਹੈ।

ਸੁਰਜੀਤ ਹਾਂਸ
(ਸਾਊਥਲ ਯੂ. ਕੇ.)

ਪਿਆਰੇ ਰਘਬੀਰ,

ਸਿਰਫ 'ਸਿਰਜਣਾ' ਵਿਚ ਛਪੀ ਹੀ ਨਹੀਂ ਸਗੋਂ ਸਾਰੀ ਪੰਜਾਬੀ ਕਵਿਤਾ ਬਾਰੇ ਮੇਰੀ ਨਿਰਾਸਤਾ ਤਾਂ ਅਗੇ ਹੀ ਬਣੀ ਹੋਈ ਸੀ ਪਰ ਏਸ ਵਾਰੀ ਦੇ 'ਸਿਰਜਣਾ' ਵਿਚ ਛਪੀਆਂ ਕਹਾਣੀਆਂ ਨੂੰ ਪੜ੍ਹਕੇ ਮੇਰੀ ਇਹ ਨਿਰਾਸਤਾ ਕਹਾਣੀ ਪ੍ਰਤੀ ਬਣੇ ਤਾਂ ਮੈਨੂੰ ਦੋਸ਼ ਨਹੀਂ ਦਿੱਤਾ ਜਾ ਸਕਦਾ। ਭਾਵੇਂ ਇਸ ਵਾਰੀ ਦੀਆਂ ਚਹੁੰ ਕਹਾਣੀਆਂ ਕਰਕੇ ਸਾਰੀ ਪੰਜਾਬੀ ਕਹਾਣੀ ਬਾਰੇ ਇਹ ਧਾਰਨਾ ਬਨਾਣੀ ਉਲਾਰੂ ਜਹੀ ਗੱਲ ਜਾਪਦੀ ਹੈ ਪਰ ਫਿਰ ਵੀ ਇਨ੍ਹਾਂ ਕਹਾਣੀਆਂ ਨੂੰ ਪੜ੍ਹ ਕੇ ਅਗਰ-ਗਾਮੀ ਕਹਾਣੀ ਬਾਰੇ ਤੇ ਅਗਰਗਾਮੀ ਸਾਹਿਤ ਬਾਰੇ ਮੇਰੀ ਇਹ ਧਾਰਨਾ ਪੱਕੀ ਹੋ ਗਈ ਹੈ ਕਿ ਸਮਾਜਵਾਦੀ ਯਥਾਰਥਵਾਦ ਦੀ ਮਸ਼ੀਨੀ ਸੂਝ ਨੇ ਹੀ ਅਗੇ ਬਹੁਤ ਸਾਰੇ ਸੁਹਿਰਦ ਸਾਹਿਤਕਾਰਾਂ ਨੂੰ ਅਗਰਗਾਮੀ ਸਾਹਿਤ ਵਲੋਂ ਵਿਮੁਖ ਕੀਤਾ ਸੀ। ਪਰ ਅਸੀਂ ਹਾਲੀ ਤਕ ਇਸ ਮਸ਼ੀਨੀ ਧਾਰਨਾ ਦਾ ਤਿਆਗ ਕਰਕੇ ਉਚ-ਕੋਟੀ ਦਾ ਸਮਾਜਵਾਦੀ ਯਥਾਰਥਵਾਦ ਵਿਅਕਤ ਕਰਨ ਬਾਰੇ ਸਪਸ਼ਟ ਧਾਰਨਾ ਨਹੀਂ ਬਣਾ ਸਕੇ। ਭਾਵੇਂ ਅੱਜ ਦੀ ਨਵੀਂ ਕਹਾਣੀ ਨੂੰ ਗੁਣ ਪਖੋਂ ਬਹੁਤੀ

ਉਚ ਕੋਟੀ ਦੀ ਪ੍ਰਾਪਤੀ ਨਹੀਂ ਹੋਈ ਪਰ ਏਸ ਕਹਾਣੀ ਨੇ ਯਥਾਰਥ ਦੀ ਸਹੀ ਅਭਿਵਿਅਕਤੀ ਵਲ ਸਾਡਾ ਧਿਆਨ ਦੁਆਇਆ ਹੈ। ਯਥਾਰਥ ਪ੍ਰਤੀ ਸਮਾਜਵਾਦੀ ਦ੍ਰਿਸ਼ਟੀ ਦੀ ਉਤਮਤਾ ਦੇ ਭੁਲੇਖੇ ਨੇ ਸਾਨੂੰ ਉਚ-ਕਲਾ ਨਹੀਂ ਸਿਰਜਣ ਦਿਤੀ ਤੇ ਇਨ੍ਹਾਂ ਚਹੁੰਆਂ ਕਹਾਣੀਆਂ ਤੋਂ ਮੈਨੂੰ ਫਿਰ ਇਹੋ ਡਰ ਲਗਦਾ ਹੈ ਕਿ ਅਸੀਂ ਸਿਧਾਂਤ ਦੀ ਉਪਮਤਾ ਦੇ ਭੁਲਾਵੇ ਵਿਚ ਕਲਾ ਦੇ ਮੁਢਲੇ ਗੁਣਾਂ ਨੂੰ ਵਿਸਾਰ ਕੇ ਮਸ਼ੀਨੀ ਢੰਗ ਨਾਲ ਮਿਥੇ ਮਿਥਾਏ ਦ੍ਰਿਸ਼ਟੀਕੋਣ ਨੂੰ ਕਲਾ ਦੀ ਥਾਂ ਦੇਣ ਦੇ ਚੱਕਰ ਵਿਹੂੰ ਵਿਚੋਂ ਨਿਕਲ ਨਹੀਂ ਸਕੇ।

ਕਲਾ ਪਖੋਂ ਇਨ੍ਹਾਂ ਚਾਰਾਂ ਕਹਾਣੀਆਂ ਵਿਚੋਂ ਮੈਂ ਇਨ੍ਹਾਂ ਨੂੰ ਇਸ ਤਰਤੀਬ ਨਾਲ ਥਾਂ ਦੇਵਾਂਗਾ। ਸਭ ਨਾਲੋਂ ਥੱਲੇ ਸੁਖਬੀਰ ਦੀ 'ਪੰਜਾਂ ਕਹਾਣੀਆਂ ਦੀ ਕਹਾਣੀ' ਉਸ ਤੋਂ ਉਪਰ ਗੁਰਵੇਲ ਪੰਨੂੰ ਦੀ 'ਪੀੜ੍ਹੀ ਥੱਲੇ ਸੋਟਾ' ਤੇ ਫਿਰ ਵਿਰਦੀ ਦੀ 'ਤਾਰੇ ਤੋੜਨਾ' ਤੇ ਸੱਭ ਤੋਂ ਉਤੇ ਕਮਲਜੀਤ ਦੀ 'ਆਪਣੇ ਦੇਸ ਦੇ ਲੋਕ'।

ਮੈਨੂੰ ਪਤਾ ਹੈ ਕਿ ਸੁਖਬੀਰ ਪ੍ਰਤੀ ਤੇਰੇ ਮਨ ਵਿਚ ਇਕ ਉਚੇਚੀ ਸਨੇਹੀ ਭਾਵਨਾ ਹੈ ਤੇ ਇਹ ਭਾਵਨਾ ਵਧੇਰੇ ਕਰਕੇ ਉਹਦੀ ਕਲਾ ਕਰਕੇ ਹੀ ਤੇਰੇ ਮਨ ਵਿਚ ਬਣੀ ਹੈ। ਪਰ ਮੈਂ ਕੁਝ ਇਕ ਕਹਾਣੀਆਂ ਨੂੰ ਛੱਡ ਕੇ ਸੁਖਬੀਰ ਨੂੰ ਬਹੁਤੀ ਸਲਾਹੁਤ ਨਹੀਂ ਦੇ ਸਕਿਆ। ਉਹਦੀ ਉਚੇਚੀ 'ਸਾਹਿਤਕਤਾ' ਮੈਨੂੰ ਅਕਾਂਦੀ ਹੈ। ਭਾਵੇਂ ਅੱਜ ਤੋਂ ਬਾਰਾਂ ਤੇਰਾਂ ਸਾਲ ਪਹਿਲਾਂ ਮੈਨੂੰ ਉਹਦੀ ਵਿਹੋ ਮਸਨੂਈ 'ਸਾਹਿਤਕਤਾ' ਪ੍ਰੇਰਿਤ ਕਰਦੀ ਸੀ। ਉਦੋਂ ਐਡੋਲੇਸੰਟ ਮਨ ਨੂੰ ਇਹ 'ਸਾਹਿਤਕਤਾ' ਉਤਮ ਸਾਹਿਤ ਲਗਦੀ ਸੀ ਪਰ ਅੱਜ ਇਹ ਉਪਭਾਵਕਤਾ ਦੀ ਲਖਾਇਕ ਤੇ ਮਨਸੂਈ ਗੱਲ ਲਗਦੀ ਹੈ। ਅਜੇਹੀ ਵਿਧੀ ਜਿਸ ਪਿਛੇ ਸੁਹਿਰਦਤਾ ਤਾਂ ਭਾਵੇਂ ਹੋਵੇਗੀ ਪਰ ਪ੍ਰਭਾਵ ਸੁਹਿਰਦਤਾ ਦਾ ਘੱਟ ਤੇ ਬਨਾਵਟ ਦਾ ਵਧੇਰੇ ਪੈਂਦਾ ਹੈ। 'ਰਾਤ ਦਾ ਚਿਹਰਾ' ਦੋ ਤਿੰਨ ਵਾਰ ਸ਼ੁਰੂ ਕਰਕੇ ਵੀ ਅੰਤ ਤਕ ਨਹੀਂ ਪੜ੍ਹ ਸਕਿਆ ਕਿਉਂਕਿ ਉਪਭਾਵਕਤਾ ਤੋਂ ਕਿਚਕਿਚਾਹਟ ਜਹੀ ਪੈਦਾ ਹੋਈ ਤੇ ਮੈਂ ਏਸ ਨਾਵਲ ਨੂੰ ਕਈ ਜਤਨਾਂ ਤੋਂ ਪਿਛੋਂ ਵੀ ਨਹੀਂ ਪੜ੍ਹ ਸਕਿਆ। ਮੇਰੀ ਨਿੱਜੀ ਭਾਵਨਾ ਹੋ ਸਕਦੀ ਹੈ, ਉਪਭਾਵਕਤਾ ਪ੍ਰਤੀ ਮੇਰੀ ਐਲਰਜੀ ਹੋ ਸਕਦੀ ਹੈ ਪਰ ਮੇਰੇ ਮਨ ਵਿਚ ਇਹੋ ਜਿਹੀ ਰਚਨਾ ਨਿਮਨ-ਪੱਧਰ ਦੀ ਸਹੀ ਸ਼ਬਦਾਂ ਵਿਚ ਐਡੋਲੈਸੰਟ ਕਲਾ ਦੀ ਨਿਸ਼ਾਨੀ ਏ। ਮੈਂ ਗਲਤ ਹੋ ਸਕਦਾ ਤੇ ਮੈਂ ਹਾਲੀ ਏਸ ਗੱਲ ਬਾਰੇ ਮੰਨੇ ਜਾਣ ਜਾਂ ਮਨਾਏ ਜਾਣ ਲਈ ਤਿਆਰ ਹਾਂ।

'ਪੰਜਾਂ ਕਹਾਣੀਆ ਦੀ ਕਹਾਣੀ' ਵਿਚ ਵੀ ਪੁਰਾਣੀਆਂ, ਕਈ ਵਾਰ ਦੁਹਰਾਈਆਂ ਗਈਆਂ ਗੱਲਾਂ ਹਨ ਜਿਹੜੀਆਂ ਕਹਾਣੀ ਵਿਚ Stock ਬਣ ਚੁਕੀਆਂ ਹਨ। ਜਿਵੇਂ ਕਵਿਤਾ ਵਿਚ ਕਈ ਅਲੰਕਾਰ, ਪੰਗਤੀਆਂ ਤੇ ਸ਼ਬਦ ਸਟਾਕ ਬਣਨ ਪਿਛੋਂ ਕਾਵਿਕ ਗੁਣ ਗੁਆ ਬਹਿੰਦੇ ਹਨ ਏਸੇ ਤਰ੍ਹਾਂ ਕਹਾਣੀਆਂ ਵਿਚ ਵੀ ਬੁੱਢੀ ਮਾਂ ਦਾ ਉਦਾਸ ਚਿਹਰਾ, ਬੱਚੀ ਦਾ ਬਾਜ਼ਾਰ ਜਾਣ ਲਈ ਜ਼ਿੱਦ ਕਰਨਾ ਤੇ ਪਤਨੀ ਦਾ ਵੀ ਏਸੇ ਰੌ ਵਿਚ ਵਹਿ ਜਾਣਾ। ਭਾਵੇਂ ਜ਼ਿੰਦਗੀ ਵਿਚ ਇਹ ਗੱਲਾਂ ਤੇ ਸਮਸਿਆਵਾਂ ਮੁਕ ਨਹੀਂ ਗਈਆਂ ਪਰ ਸਾਹਿਤ ਵਿਚ ਇਸ ਮੰਤਵ ਨਾਲ ਵਰਤਣਾ ਕਿ ਉਹ ਭਾਵਕ ਵਾਤਾਵਰਨ ਉਪਜਾਣ, ਇਹ ਗੱਲ ਉਵੇਂ ਹੀ ਰਸ ਹੀਣ ਤੇ ਭਾਵ ਹੀਣ ਹੋ ਚੁਕੀ ਹੈ ਕਿ ਜਿਵੇਂ ਵਿਧਵਾ ਵਿਆਹ, ਬਾਲ ਵਿਆਹ, ਸ਼ਰਾਬ ਖੋਰੀ, ਰੰਡੀ ਬਾਜ਼ੀ ਆਦਿ ਦੇ ਵਿਸ਼ਿਆਂ ਨੂੰ ਉਪਭਾਵਕ ਵਿਧੀ ਦੇ ਵਿਧਾਨ ਵਿਚੋਂ ਵਰਤ ਕੇ ਉਚ-ਕਲਾ ਰਚਨ ਦੀ ਚੇਸ਼ਟਾ ਕਰਨੀ ਜਾਂ ਕਵਿਤਾ ਵਿਚ ਸ਼ਰਾਬ, ਜ਼ੁਲਫ ਰਾਹੀਂ ਉਚੀ ਕਵਿਤਾ। ਪਰ ਸ਼ਾਇਦ ਸੁਖਬੀਰ ਜ਼ਿੰਦਗੀ ਦੀ ਅਸਲੀਅਤ ਤੇ

ਉਹਦੇ ਵਿਸਤ੍ਰਿਤ ਗਿਆਨ ਤੋਂ ਟੁੱਟਕੇ ਸਵੈ-ਕੇਂਦ੍ਰਿਤ ਦੁਨੀਆਂ ਦਾ ਸੁਆਮੀ ਬਣ ਗਿਆ ਹੈ। ਇਸ ਲਈ ਇਨ੍ਹਾਂ ਮਸਨੂਈ ਵਿਧੀਆਂ ਨੂੰ ਵਰਤਣ ਦਾ ਰਾਹ ਚੁਣਦਾ ਹੈ।

ਗੁਰਵੇਲ ਪੰਨੂ ਬਾਰੇ ਗੱਲ ਕਰਨ ਲਈ ਮੈਂ ਉਪਰ ਦੱਸੀ ਸਮਾਜਵਾਦੀ-ਯਥਾਰਥਵਾਦ ਦੀ ਮਸ਼ੀਨੀ ਸੂਝ ਨੂੰ ਸਾਹਮਣੇ ਰਖਦਾ ਹਾਂ। ਗੁਰਵੇਲ ਪੰਨੂ ਨੇ ਕਾਫ਼ੀ ਚੰਗੀਆਂ ਕਹਾਣੀਆਂ ਲਿਖੀਆਂ ਹਨ ਤੇ ਮੈਂ ਉਸ ਨੂੰ ਇਸ ਗੱਲ ਦਾ ਦੋਸ਼ ਨਹੀਂ ਦੇ ਸਕਦਾ ਕਿ ਉਹ ਕਹਾਣੀ ਕਲਾ ਦੀ ਸੂਝ ਨਹੀਂ ਰਖਦਾ। ਉਹਦੇ ਬਾਰੇ ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਆਪਣੀ ਮਿਥੀ ਦ੍ਰਿਸ਼ਟੀ ਤੋਂ ਗੱਲ ਪ੍ਰਗਟਾਣ ਲਈ ਯਥਾਰਥ ਨੂੰ ਤੋੜਦਾ ਮੋੜਦਾ ਹੈ। ਪਰ ਏਥੇ ਉਹ ਇਕ ਹੋਰ ਦੋਸ਼ ਦਾ ਭਾਗੀ ਬਣਿਆ ਹੈ ਤੇ ਉਹ ਹੈ ਮਸ਼ੀਨੀ ਯਥਾਰਥ। ਜਰਨੈਲ ਤੇ ਕਰਨੈਲ ਦੀਆਂ ਗੱਲਾਂ ਸਚੀਆਂ ਹੋਸਣ ਇਹਦੇ ਬਾਰੇ ਸ਼ੰਕਾ ਨਹੀਂ। ਇਨ੍ਹਾਂ ਗੱਲਾਂ ਵਿਚ ਉਨ੍ਹਾਂ ਨੇ ਇਹੋ ਵਿਚਾਰ ਪ੍ਰਗਟਾਏ ਹੋਣਗੇ ਤੇ ਉਨ੍ਹਾਂ ਹੀ ਨਤੀਜਿਆਂ ਤੇ ਪਹੁੰਚੇ ਹੋਣਗੇ ਜਿਨ੍ਹਾਂ ਤੇ ਉਨ੍ਹਾਂ ਨੂੰ ਪਹੁੰਚਾਇਆ ਗਿਆ ਹੈ। ਪਰ ਇਨ੍ਹਾਂ ਸਾਰੀਆਂ ਯਥਾਰਥ ਰੂਪੀ ਗੱਲਾਂ ਦੇ ਹੁੰਦਿਆਂ ਹੋਇਆਂ ਵੀ ਕਹਾਣੀ ਯਥਾਰਥ ਦੇ ਤੱਥਾਂ ਨੂੰ ਪਕੜਦੀ ਹੈ ਯਥਾਰਥ ਦੇ ਸੱਚ ਨੂੰ ਨਹੀਂ। ਇਕੋ ਲੀਹ ਤੇ ਤੁਰਦੀ ਕਹਾਣੀ ਬਹੁਪਖਤਾ ਤੇ ਵਿਚਿਤਰਤਾ ਦੀ ਡੂੰਘਾਈ ਨੂੰ ਨਹੀਂ ਪਕੜਦੀ ਸਗੋਂ ਫੋਟੋਗ੍ਰਾਫਿਕ ਯਥਾਰਥ ਦੀ ਲਖਾਇਕ ਬਣਦੀ ਹੈ। ਸ਼ਾਇਦ ਗੁਰਵੇਲ ਨੇ ਇਹ ਕਹਾਣੀ 'ਸਿਰਜਣਾ' ਨੂੰ ਇਸ ਲਈ ਭੇਜੀ ਹੈ ਕਿ ਇਹੋ ਜਹੀਆਂ ਇਕ ਪੱਖੀ ਵਿਚਾਰ ਪ੍ਰਧਾਨ ਕਹਾਣੀਆਂ 'ਸਿਰਜਣਾ' ਵਰਗੇ ਅਗਰ-ਗਾਮੀ ਪਰਚਿਆਂ ਲਈ 'ਠੀਕ' ਸਮਝੀਆਂ ਜਾਂਦੀਆਂ ਹਨ। ਕਿਉਂਕਿ ਉਹ ਸਾਨੂੰ ਕਲਾ ਦਾ ਪਾਰਖੂ ਨਹੀਂ ਸਗੋਂ ਇਕ ਪੱਖੀ ਵਿਚਾਰਵਾਨ ਮੰਨ ਕੇ ਭੈੜੀਆਂ ਕਿਰਤਾਂ ਭੇਜ ਦੇਂਦੇ ਹਨ ਤੇ ਸਮਝਦੇ ਹਨ ਕਿ ਉਹ ਪਰਵਾਨ ਹੋ ਜਾਣਗੀਆਂ। ਤੇ ਬਦਕਿਸਮਤੀ ਇਹ ਹੈ ਕਿ ਅਸੀਂ ਇਹੋ ਜਿਹੇ ਮਸ਼ੀਨੀ ਸਮਾਜਵਾਦੀ ਯਥਾਰਥਵਾਦ ਨੂੰ ਦ੍ਰਿੜਤਾ ਨਾਲ ਰੱਦ ਨਹੀਂ ਕਰ ਸਕਦੇ।

ਵਿਰਦੀ ਦੀ ਕਹਾਣੀ 'ਤਾਰੇ ਤੋੜਨਾ' ਹੈ ਤਾਂ ਪ੍ਰੌੜ ਕਲਾਕਾਰ ਦੀ ਉਪਜ ਪਰ ਅਜਿਹੀਆਂ ਕਹਾਣੀਆਂ, ਏਸੇ ਦ੍ਰਿਸ਼ਟੀ ਤੇ ਸੁਰ ਵਿਚ ਲਿਖੀਆਂ ਕਹਾਣੀਆਂ ਉਰਦੂ ਵਿਚ ਬਹੁਤ ਪਹਿਲਾਂ ਢੇਰਾਂ ਦੇ ਢੇਰ ਲਿਖੀਆਂ ਗਈਆਂ ਹਨ। ਭਾਵੇਂ ਏਸ ਵੇਲੇ ਮੇਰੇ ਮਨ ਵਿਚ ਕਿਸੇ ਖ਼ਾਸ ਕਹਾਣੀ ਦਾ ਖਿਆਲ ਨਹੀਂ ਆ ਰਿਹਾ ਪਰ ਕ੍ਰਿਸ਼ਨ ਚੰਦਰ, ਬੇਦੀ, ਖ਼ਾਜਾ ਅਹਿਮਦ ਅਬਾਸ ਆਦਿ ਨੇ ਇਸੇ ਵਿਧੀ ਦੀਆਂ ਬਹੁਤ ਕਹਾਣੀਆਂ ਲਿਖੀਆਂ ਹਨ।

ਕਮਲੇਸ਼ਵਰ ਦੀ ਕਹਾਣੀ ਵਿਰਦੀ ਵਾਲੀ ਵਿਅੰਗ ਸੁਰ ਵਿਚ ਹੀ ਹੈ ਪਰ ਇਹ ਸੁਰ ਵਧੇਰੇ ਤਿਖੀ ਹੈ ਤੇ ਆਧੁਨਿਕ ਗਿਆਨ ਵਿਗਿਆਨ ਨੂੰ ਤੇ ਖ਼ਾਸ ਕਰਕੇ ਪਾਵਲੋਵ 'ਸਿਧਾਣ-ਸਿਧਾਂਤ' (Conditioning theory) ਦਾ ਬਹੁਤ ਚੰਗੀ ਤਰ੍ਹਾਂ ਪ੍ਰਯੋਗ ਕਰਦੀ ਹੈ ਇਸ ਲਈ ਉਹਦੇ ਵਿਅੰਗ ਦੀ ਸੁਰ ਤਿਖੀ ਹੈ।

ਅਮਰਜੀਤ ਸਿੰਘ (ਜਲੰਧਰ)

ਪਰਚੇ ਦਾ ਤਾਜ਼ਾ ਅੰਕ ਪੜ੍ਹਕੇ ਬੜੀ ਖੁਸ਼ੀ ਹੋਈ, ਖ਼ਾਸ ਕਰਕੇ ਤੇਰਾ ਸੰਪਾਦਕੀ। ਪਰ ਮੈਨੂੰ ਕੁਝ ਭਰਮ ਜਿਹਾ ਪਿਆ ਹੈ। ਤੁਸਾਂ ਇਸ ਲਿਖਤ ਵਿਚ ਸਿਰਜਣਾਤਮਕ ਕ੍ਰਿਆ ਤੇ ਜ਼ੋਰ ਦੇਣ ਲਈ ਆਖਿਆ ਹੈ ਜੋ ਵਾਜਿਬ ਹੈ ਪਰ ਨਾਲ ਹੀ ਇਹ ਵੀ ਆਖਿਆ ਹੈ ਕਿ ਅਸੀਂ

ਸੰਗਠਨ ਤੇ ਕਿਉਂ ਜ਼ੋਰ ਦੇ ਰਹੇ ਹਾਂ। ਸੰਗਠਨ ਦੀ ਕਮਜ਼ੋਰੀ ਨੇ ਹੀ ਤਾਂ ਪਿਛਲੀ ਭਰਾਂਤੀ ਨੂੰ ਜਨਮ ਦਿਤਾ ਹੈ ਅਤੇ ਹਾਲੇ ਤਕ ਤਾਂ ਇਸ ਪਾਸੇ ਕਦਮ ਹੀ ਕਿਹੜੇ ਚੁਕੇ ਗਏ ਹਨ? ਆਸ ਹੈ ਕਿ ਤੁਸੀਂ ਸੰਗਠਨ ਦੇ ਕਾਰਜ ਨੂੰ ਸ਼ੁਰੂ ਕਰਨ ਤੇ ਮਜ਼ਬੂਤੀ ਨਾਲ ਅਗੇ ਵਧਾਉਣ ਵਿਚ ਹੁਣ ਢਿਲ ਤੋਂ ਕੰਮ ਨਹੀਂ ਲਉਗੇ।

ਗੁਰਚਰਨ ਸਿੰਘ, (ਪਟਿਆਲਾ)

ਤੁਸੀਂ ਪਰਚੇ ਨੂੰ ਬੇਸ਼ਕ ਘਟਾ ਦੇਉ, ਪਰ ਇਹਦਾ ਮਿਆਰ ਬਿਲਕੁਲ ਨਾ ਡਿਗਣ ਦਿਉ। ਇਹੋ ਗੱਲ ਜ਼ਰੂਰੀ ਹੈ। ਤੁਹਾਨੂੰ ਪਤਾ ਹੈ ਪੰਜਾਬੀ ਵਿਚ ਦਰਜਨਾਂ ਪਰਚੇ ਕਢੇ ਜਾ ਰਹੇ ਹਨ-ਸੋ ਗਿਣਤੀ ਦੀ ਘਾਟ ਨਹੀਂ, ਘਾਟ ਮਿਆਰ ਦੀ ਹੈ। ਤੇ ਸਿਰਜਣਾ ਉਤੇ ਚੰਗੇ ਪਾਠਕਾਂ ਦੀਆਂ ਬਹੁਤ ਆਸਾਂ ਹਨ।

ਗੁਰਦਿਆਲ ਸਿੰਘ (ਚੁੱਘੇ ਕਲਾਂ)

ਸਿਰਜਣਾ ਮਿਲਿਆ। ਤੁਹਾਡੇ ਤੇ ਤੁਹਾਡੀ ਸਲਾਹਕਾਰ ਕਮੇਟੀ ਦੇ ਉਦਮ ਨਾਲ ਇਸ ਪਰਚੇ ਵਿਚ ਸਾਹਿਤੱਕ ਮਾਹੌਲ ਦਾ ਪ੍ਰਤੱਖ ਝੌਲਾ ਪੈਂਦਾ ਹੈ। ਮੈਨੂੰ ਆਸ ਹੈ ਕਿ ਇਸ ਭਲੇ ਕੰਮ ਨੂੰ ਤੁਸੀਂ ਮੱਠਾ ਨਹੀਂ ਪੈਣ ਦਿਉਗੇ।

ਪਰਚੇ ਦੇ ਮੈਟਰ ਭਾਵ ਤੁਲਨਾਤਮਕ ਮੈਟਰ ਦੇ ਮਿਆਰ ਬਾਰੇ ਕੋਈ ਸ਼ੱਕ ਨਹੀਂ। ਉਮੀਦ ਹੈ ਇਹ ਉਦਮ ਨਾਲ ਹੋਰ ਵੀ ਨਿਖਰ ਜਾਵੇਗਾ। ਪੰਜਾਬੀ ਸਾਹਿਤ ਦੇ ਸਮਕਾਲੀਨ ਝੁਕਾਅ ਬਾਰੇ ਕੋਈ ਨਿਰਣਾ ਨਹੀਂ ਦਿੱਤਾ ਜਾ ਸਕਦਾ। ਇਸ ਦੇ ਵਿਪਰੀਤ ਵੀ ਤੁਹਾਡੇ ਪਰਚੇ ਵਿਚ ਕੁਝ ਚੰਗੀਆਂ ਵੰਨਗੀਆਂ ਪੜ੍ਹਨ ਲਈ ਮੈਨੂੰ ਮਿਲੀਆਂ।

ਗੁਰਮੇਲ ਸਿੰਘ (ਵਨਕੂਵਰ)

ਸਿਰਜਣਾ ਵਿਚ ਕੁਝ ਰਚਨਾਵਾਂ ਮੇਰੇ ਦਿਲ ਲੱਗੀਆਂ ਹਨ। ਇਹਨਾਂ ਨੇ ਮੇਰਾ ਪਿਆਰ ਇਸ ਪਰਚੇ ਵਲ ਜਿਤਿਆ ਹੈ। ਪਰ ਮੈਂ ਇਹ ਵੀ ਗੱਲ ਸਪਸ਼ਟ ਕਰ ਦੇਣੀ ਚਾਹੁੰਦਾ ਹਾਂ ਕਿ ਕੁਝ ਰਚਨਾਵਾਂ ਲੇਖਕਾਂ ਦੀ ਜ਼ਾਤੀ ਜ਼ਿੰਦਗੀ ਨਾਲ ਸਬੰਧ ਰੱਖਦੀਆਂ ਹਨ ਜਿਹੜੀਆਂ ਕਿ ਆਪਣੇ ਆਪ ਜੋਗੀਆਂ ਹੋ ਕੇ ਹੀ ਮੁੱਕ ਜਾਂਦੀਆਂ ਹਨ ਅਤੇ ਲੋਕ ਪ੍ਰਿਯ ਨਹੀਂ ਹੋ ਸਕਦੀਆਂ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜੋ ਬੀੜਾ ਤੁਸਾਂ ਚੁਕਿਆ ਹੈ, ਇਹ ਬਹੁਤ ਸ਼ਲਾਘਾ ਯੋਗ ਹੈ ਪਰ ਇਸਦੀ ਲੋਕਾਂ ਦੇ ਦਿਲਾਂ ਵਿਚ ਜਗਾ ਪੈਦਾ ਕਰਨੀ ਵੀ ਸਾਡਾ ਪ੍ਰਮੁੱਖ ਫਰਜ਼ ਹੈ। ਆਓ ਇਸਦੀ ਨੁਹਾਰ ਨੂੰ ਹੋਰ ਨਿਖਾਰੀਏ ਤਾ ਕਿ ਸਾਹਿਤਕਾਰਾਂ ਤੇ ਪਾਠਕਾਂ ਦੀ ਰੁਚੀ ਆਪ ਮੁਹਾਰੀ, ਬਿਨਾਂ ਕਿਸੇ ਸਿਫਾਰਸ਼ ਦੇ ਜਾਂ ਕਹਿਣ ਦੇ ਇਸ ਵਲ ਖਿੱਚੀ ਜਾਵੇ।

ਗੁਰਨਾਮ ਢਿਲੋਂ (ਇਜ਼ਲੇਵਰਥ)

ਸਮੁੰਦਰੀ ਡਾਕ ਰਾਹੀਂ ਭੇਜਿਆ ਸਿਰਜਣਾ ਦਾ ਪਰਚਾ ਮਿਲਿਆ ਤੇ ਬੇਸ਼ੁਮਾਰ ਗਲਾਂ ਦਾ ਗਿਆਨ ਪ੍ਰਾਪਤ ਹੋਇਆ। ਏਥੇ ਈਸਟ ਅਫਰੀਕਾ 'ਚ ਐਡੀ ਦੂਰ ਬੈਠਿਆਂ ਮੈਨੂੰ ਨਹੀਂ ਸੀ

ਅਹਿਸਾਸ ਕਿ ਪੰਜਾਬੀ ਸਾਹਿਤ ਦੀਆਂ ਪ੍ਰਸਥਿਤੀਆਂ ਐਨੀ ਛੇਤੀ ਬਦਲ ਜਾਣਗੀਆਂ । ਸ਼ਿਵ ਕੁਮਾਰ ਲੂਣਾ ਉਤੇ ਸਾਹਿਤ ਐਕਾਦਮੀ ਦਾ ਇਨਾਮ ਜਿੱਤ ਲਏਗਾ, ਸੁਰਿੰਦਰ ਗਿੱਲ ਦੀ ਕਵਿਤਾ ਪ੍ਰਗਤਿਸ਼ੀਲ ਪ੍ਰਯੋਗਸ਼ੀਲ ਮੁਖ ਆਲੋਚਕਾਂ (ਸਮੀਖਿਆਕਾਰਾਂ) ਦੀ ਬਹਿਸ ਦਾ ਵਿਸ਼ਾ ਬਣ ਜਾਏਗੀ ਤੇ ਵਿਰਦੀ ਜਿਹਾ ਨਿਮਾਣਾ ਕਹਾਣੀ ਲੇਖਕ 'ਸੱਚ ਮੁੱਚ' ਆਕਾਸ਼ ਦੇ ਤਾਰੇ ਤੋੜਨ ਲੱਗ ਪਏਗਾ । ਤੋਬਾ ! ਇਹ ਕਦੋਂ ਸੁਣਿਆ ਸੀ ਕਿ ਜਿਉਂਦੇ ਜਾਗਦੇ ਕਵੀਆਂ ਤੇ ਲਿਖੇ ਮਰਸੀਏ ਵੀ ਪੜ੍ਹਨੇ ਪੈਣਗੇ । ਖੈਰ !

ਮਹਿਰਮ ਯਾਰ, ਠਿੱਕਾ (ਕੇਨੀਆ)

ਸਿਰਜਣਾ ਦਾ ਇਸ ਸਾਲ ਦਾ ਪਹਿਲਾ ਅੰਕ ਮਿਲਿਆ । ਕਹਾਣੀਆਂ ਦੀ ਤਰਤੀਬ ਮੇਰੀ ਜਾਚੇ ਇੰਝ ਹੋਣੀ ਚਾਹੀਦੀ ਸੀ । ਵਿਰਦੀ ਦੀ ਕਹਾਣੀ ਸਭ ਤੋਂ ਪਹਿਲਾਂ ਅਤੇ ਸੁਖਬੀਰ ਦੀ ਸਭ ਤੋਂ ਪਿੱਛੋਂ । ਵਿਰਦੀ ਦੀ ਕਹਾਣੀ ਇਤਨੀ imaginative ਅਤੇ poetic ਹੈ ਕਿ ਵਿਰਲੀ ਹੀ ਕੋਈ ਪੰਜਾਬੀ ਕਹਾਣੀ ਇਹਨਾਂ ਗੁਣਾਂ ਵਿਚ ਇਹਦੀ ਟੱਕਰ ਲੈ ਸਕਦੀ ਹੈ । ਏਥੋਂ ਤਕ ਲਗਦਾ ਹੈ ਜਿਵੇਂ ਕਿਸੇ ਬਦੇਸ਼ੀ ਕਹਾਣੀ ਦੀ ਨਕਲ ਹੋਵੇ । ਪਰ ਇੰਝ ਨਹੀਂ । ਵਿਰਦੀ ਮੁਬਾਰਕਵਾਦ ਦਾ ਹੱਕਦਾਰ ਹੈ । ਸੁਖਬੀਰ ਦੀ ਕਹਾਣੀ ਪੰਜਾਬੀ ਦੀਆਂ ਉਹਨਾਂ ਉਪਭਾਵਕ ਕਹਾਣੀਆਂ ਵਰਗੀ ਹੈ ਜਿਨ੍ਹਾਂ ਦਾ ਰਿਵਾਜ਼ ਪੰਜਾਬੀ ਵਿਚ ਆਮ ਹੈ । ਜਾਪਦਾ ਹੈ ਤੂੰ ਸੁਖਬੀਰ ਨੂੰ ਪਹਿਲ ਦੇ ਕੇ ਦੋਸਤੀ ਪਾਲੀ ਹੈ, ਨਿਆਂ ਨਹੀਂ ਕੀਤਾ ।

ਗੁਰਵੇਲ ਪੰਨੂ (ਨਵੀਂ ਦਿਲੀ)

"ਬੜੀ ਖੁਸ਼ੀ ਹੈ ਕਿ ਸਿਰਜਣਾ ਯਥਾਰਥ ਨੂੰ ਰੂਪਮਾਨ ਕਰਨ ਵਿਚ ਤੇ ਪਾਠਕਾਂ ਨੂੰ ਵਿਚਾਰਧਾਰਕ ਸੇਧ ਦੇਣ ਵਿਚ ਅਪਣਾ ਫਰਜ਼ ਅਦਾ ਕਰ ਰਿਹਾ ਹੈ । ਤੁਹਾਡੇ ਲੇਖ ਤੇ ਤੇਜਵੰਤ ਸਿੰਘ ਗਿੱਲ ਦੇ ਲੇਖ ਬੌਧਿਕ ਪੱਧਰ ਦੀ ਕਮਾਲ ਤੇ ਚਮਤਕਾਰ ਹੁੰਦੇ ਹਨ । ਤੇਜਵੰਤ ਦੇ ਲੇਖ ਮੈਂ ਘਟੋ-ਘੱਟ ਤਿੰਨ ਵਾਰੀ ਪੜ੍ਹਦਾ ਹਾਂ । ਸਿਰਜਣਾ ਦੇ ਪੱਧਰ ਦਾ ਮਾਣ ਸਾਨੂੰ ਸਭ ਨੂੰ ਹੈ ।

ਅਵਤਾਰ ਸਾਦਿਕ, ਲਿਸਟਰ, (ਬਰਤਾਨੀਆ)

"ਸਿਰਜਣਾ ਦਾ ਨਵਾਂ ਅੰਕ ਬੜਾ ਦਿਲਚਸਪ ਤੇ ਉਕਸਾਹਟ ਭਰਪੂਰ ਸੀ । ਮੈਨੂੰ ਪ੍ਰਸੰਨਤਾ ਹੈ ਕਿ ਸਿਰਜਣਾ ਘਸੁੰਨ ਮਾਰਨ ਤੇ ਘਸੁੰਨ ਸਹਿਣ ਦੀ ਰਵਾਇਤ ਨੂੰ ਕਾਇਮ ਰੱਖ ਰਿਹਾ ਹੈ ।

ਪ੍ਰੀਤਮ ਸਿੰਘ, (ਚੰਡੀਗੜ੍ਹ)

"ਪ੍ਰਯੋਗਵਾਦ ਨੂੰ ਤੁਸੀਂ ਮੁੜ ਜ਼ਿੰਦਾ ਕਰ ਰਹੇ ਹੋ । ਜਦ ਤੋਂ ਸਿਰਜਣਾ ਨਿਕਲਿਆ ਹੈ ਤਦ ਤੋਂ ਹੀ ਤੁਸੀਂ ਹਰ ਅੰਕ ਵਿਚ ਇਸਦਾ ਬੀਜ ਨਾਸ਼ ਕਰਨ ਦੇ ਯਤਨ ਵਿਚ ਹੋ । ਮਰੇ ਹੋਏ ਨੂੰ ਤੁਸੀਂ ਦੁਬਾਰਾ ਜ਼ਿੰਦਾ ਕਰ ਦਿੱਤਾ ਹੈ । ਨਫੀ ਤੇ ਨਫੀ ਦੀ ਲੜਾਈ ਚੋਂ ਜਮ੍ਹਾਂ ਹੀ ਬਣਦੀ ਹੈ । ਤੁਸੀਂ ਕੁਝ ਵਧੇਰੇ ਹੀ ਮਹੱਤਵ ਦੇ ਰਹੇ ਹੋ ਇਸਨੂੰ ਜਾਂ ਫਿਰ ਤੁਹਾਨੂੰ ਪ੍ਰਯੋਗਵਾਦ ਦਾ ਫੋਬੀਆ ਹੋ ਗਿਆ ਲੱਗਦਾ ਹੈ । ਇਹ ਗੱਲ ਤਾਂ ਅਸਾਂ ਕਪੂਰਥਲੇ ਹੀ ਖਤਮ ਕਰ ਦਿੱਤੀ ਸੀ । ਖੈਰ ਆਪੋ ਆਪਣੀ ਪਹੁੰਚ ਹੈ ।"

ਰਵਿੰਦਰ ਰਵੀ, ਨੈਰੋਬੀ [ਕੇਨੀਆ]

# ਮਹਾਨ ਗੋਰਕੀ

ਦੀ

# ਪਹਿਲੀ ਜਨਮ ਸ਼ਤਾਬਦੀ

ਸਮੇਂ

## ਨਵਯੁਗ ਪਬਲਿਸ਼ਰਜ਼ ਵਲੋਂ

**ਮੈਕਸਿਮ ਗੋਰਕੀ ਦੀਆਂ ਸੰਸਾਰ ਪ੍ਰਸਿਧ ਅਮਰ ਰਚਨਾਵਾਂ ਉਪਰ**

# ਵਿਸ਼ੇਸ਼ ਰਿਆਇਤ

| | | ਛਪੀ ਕੀਮਤ | ਘਟੀ ਕੀਮਤ |
|---|---|---|---|
| ਗੋਰਕੀ ਦੀਆਂ ਕਹਾਣੀਆਂ | ਕਹਾਣੀਆਂ | 6—00 | 4—00 |
| ਤਿੰਨ ਜਣੇ | ਨਾਵਲ | 5—50 | 3—50 |
| ਜੀਵਨ ਤੇ ਸਾਹਿੱਤ | ਸਾਹਿੱਤਕ ਲੇਖ | 6—00 | 3—50 |
| ਇਟਲੀ ਦੀਆ ਕਹਾਣੀਆਂ | ਕਹਾਣੀਆਂ | 3—50 | 2—00 |
| ਮੇਰਾ ਬੱਚਪਨ | ਜੀਵਨੀ | 4—00 | 2—50 |
| ਮੇਰੇ ਸ਼ਾਗਿਰਦੀ ਦੇ ਦਿਨ | ,, | 6—00 | 3—50 |
| ਮੇਰੇ ਵਿਸ਼ਵ ਵਿਦਿਆਲੇ | ,, | 3—00 | 2—00 |
| | **ਕੁਲ ਜੋੜ** | 34—00 | 21—00 |

ਇਹ ਪੁਸਤਕਾਂ ਇਕੱਠੀਆਂ ਮੰਗਵਾਣ ਵਾਲੇ ਪਾਸੋਂ **ਡਾਕ ਖ਼ਰਚ ਸਮੇਤ ਸਿਰਫ ਵੀਹ ਰੁਪਏ** ਵਸੂਲ ਕੀਤੇ ਜਾਣਗੇ ।

ਮਹਾਨ **ਗੋਰਕੀ** ਦੀ ਜਨਮ ਸ਼ਤਾਬਦੀ ਦੇ ਸਿਲਸਿਲੇ ਵਿਚ ਅਜ ਹੀ ਇਹ ਪੁਸਤਕਾਂ ਮੰਗਵਾਓ, ਤੇ ਗੋਰਕੀ ਦੀਆਂ ਸੰਸਾਰ ਪ੍ਰਸਿੱਧ ਰਚਨਾਵਾਂ ਤੋਂ ਜਾਣੂੰ ਹੋਵੋ ।



## ਨਵਯੁਗ ਪਬਲਿਸ਼ਰਜ਼, ਚਾਂਦਨੀ ਚੋਕ ਦਿੱਲੀ-9

"ਨੂਰ ਦੇ ਫੁਲ" ਪਿਛੋਂ ਅਮਰਕੋਮਲ ਦਾ ਨਵਾਂ ਕਾਵਿ ਸੰਗ੍ਰਹਿ

# ਬੰਦਨਬਾਰ

ਅਮਰ ਕੋਮਲ ਆਪਣੀਆਂ ਕਵਿਤਾਵਾਂ ਵਿਚ ਸਮੂਹ ਨੂੰ ਨਿਜ ਵਿਚ ਢਾਲਕੇ, ਅਤੇ ਨਿਜ ਨੂੰ ਸਮੂਹੀ ਬਣਾਕੇ ਪੇਸ਼ ਕਰਨ ਵਿਚ ਸਫਲ ਹੋਇਆ ਹੈ। ਉਸ ਦੀ ਸੱਜਰੀ ਬੁੱਧੀ ਨੇ ਇਸ ਗੱਲ ਦਾ ਨਿਤਾਰਾ ਕਰ ਲਿਆ ਹੈ ਕਿ ਪਿਆਰ, ਸੁੰਦਰਤਾ, ਜੀਵਨ ਤੇ ਵਿਸ਼ਵ ਦੀ ਸੁਰਖਿਆ ਕ੍ਰਾਂਤੀ ਨਾਲ ਹੀ ਸੰਭਵ ਹੋ ਸਕਦੀ ਹੈ। ਉਹ ਸਹਿਜਮਤੇ ਦਾ ਕਵੀ ਹੈ ਜਿਸ ਨੇ ਜਜ਼ਬੇ ਨੂੰ ਕਾਵਿ ਮਈ ਅਰਥ ਦਿੱਤੇ ਹਨ। ਤੇ ਕਲਾ ਮਈ ਢੰਗ ਨਾਲ ਕਵੀ ਨਵਚੇਤਨਾ ਦਾ ਬੰਦਨਬਾਰ ਕਰਦਾ ਹੈ।

ਵਧੀਆ ਗੈਟ ਅਪ, ਐਂਟਿਕ ਪੇਪਰ

**ਮੋਤੀਆਂ ਵਰਗੀ ਛਪਾਈ**

ਮੁਲ ਤਿੰਨ ਰੁਪਏ 50 ਪੈਸੇ

ਛਾਪਕ— **ਨੈਸ਼ਨਲ ਬੁਕ ਸ਼ਾਪ ਚਾਂਦਨੀ ਚੌਕ ਦਿੱਲੀ—6**

---

# ਸਿਰਜਣਾ ਦੀ ਮਾਲਕੀ ਸਬੰਧੀ ਜਾਣਕਾਰੀ ਤੇ ਹੋਰ ਵੇਰਵਾ

| | |
|---|---|
| ਪ੍ਰਕਾਸ਼ਕ ਸਥਾਨ | 225 ਬੀ, ਮਖਦੂਮਪੁਰਾ ਜਲੰਧਰ |
| ਪ੍ਰਕਾਸ਼ਕ ਸਮਾਂ | ਤ੍ਰੈਮਾਸਕ |
| ਸੰਪਾਦਕ, ਮੁਦ੍ਰਿਕ ਤੇ ਪ੍ਰਕਾਸ਼ਕ ਤੇ ਮਾਲਕ ਦਾ ਨਾਉਂ | ਸ੍ਰੀ ਸੁਲੇਖਾ |
| ਪਤਾ | 225 ਬੀ, ਮਖਦੂਮਪੁਰਾ ਜਲੰਧਰ |
| ਕੌਮੀਅਤ | ਭਾਰਤੀ |

ਮੈਂ ਸੁਲੇਖਾ ਐਲਾਨ ਕਰਦੀ ਹਾਂ ਕਿ ਉਪਰ ਦਿਤਾ ਵੇਰਵਾ ਮੇਰੇ ਗਿਆਨ ਤੇ ਵਿਸ਼ਵਾਸ਼ ਅਨੁਸਾਰ ਸਹੀ ਹੈ।

ਦਸਖਤੀ ਸੁਲੇਖਾ

ਮਿਤੀ 29. 2. 1968

---

ਸੰਪਾਦਕ, ਮੁਦ੍ਰਿਕ, ਪ੍ਰਕਾਸ਼ਕ ਤੇ ਮਾਲਕ ਸ੍ਰੀਮਤੀ ਸੁਲੇਖਾ ਨੇ ਅਨੂਪਮ ਪ੍ਰਿੰਟਿੰਗ ਪਰੈਸ ਚਹਾਰ ਬਾਗ ਜਲੰਧਰ ਤੋਂ ਛਪਵਾ ਕੇ 225B, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਪ੍ਰਕਾਸ਼ਨ ਮਿਤੀ : 15 ਮਈ, 1968

SIRJANA Literary Punjabi Quarterly JULLUNDUR.
Vol. 4 No. 2 April-May-June 1968

Registered with the Registrar of Newspapers for India Vide R. N. 10215/65

ਗੁਰਦਿਆਲ ਸਿੰਘ ਪੰਜਾਬੀ ਦਾ ਉਹ ਨਾਵਲਕਾਰ ਹੈ ਜਿਸ ਹੁਣ ਤੱਕ ਦੋ ਨਾਵਲ ("ਮੜ੍ਹੀ ਦਾ ਦੀਵਾ" ਤੇ "ਅਣਹੋਏ") ਲਿਖੇ ਹਨ ਤੇ ਦੋਹਾਂ ਨੂੰ ਪੰਜਾਬ ਸਰਕਾਰ ਵਲੋਂ ਸਰਵ ਉਤਮ ਪੁਰਸਕਾਰ ਦੇ ਕੇ ਸਨਮਾਨਿਆ ਗਿਆ ਹੈ। ("ਮੜ੍ਹੀ ਦਾ ਦੀਵਾ" ਲਈ ੧੯੬੬ ਵਿਚ ਤੇ "ਅਣਹੋਏ" ਲਈ ਇਸ ਸਾਲ) ਇਹਦੇ ਨਾਲ ਹੀ ਗੁਰਦਿਆਲ ਸਿੰਘ ਪਹਿਲਾ ਪੰਜਾਬੀ ਲੇਖਕ ਹੈ ਜਿਸਨੂੰ ਲਗਾਤਾਰ ਤਿੰਨ ਸਾਲ (੧੯੬੬-੬੭-੬੮) ਸਰਵ ਉਤਮ ਪੁਰਸਕਾਰ ਮਿਲਿਆ ਹੈ (੧੯੬੭ ਦਾ 'ਓਪਰਾ ਘਰ' ਕਹਾਣੀ ਸੰਗ੍ਰਹਿ ਲਈ)। ਜਿਥੇ ਇਹ ਗੱਲ ਗੁਰਦਿਆਲ ਸਿੰਘ ਦੀ ਕਿਰਤ ਦੀ ਉਤਮਤਾ ਦੀ ਸੂਚਕ ਹੈ ਉਥੇ ਭਾਸ਼ਾ ਵਿਭਾਗ ਪੰਜਾਬ ਵੀ ਇਹਦੇ ਲਈ ਵਧਾਈ ਦਾ ਹੱਕਦਾਰ ਹੈ ਕਿ ਉਹਨੇ ਇਕ ਚੰਗੇ ਲੇਖਕ ਨੂੰ ਸਨਮਾਨ ਦੇ ਕੇ ਆਪਣੀ ਕਦਰ ਵਧਾਈ ਹੈ।

ਅਸੀਂ ਸਿਰਜਣਾ ਵਲੋਂ ਲੇਖਕ ਤੇ ਮਹਿਕਮੇ ਨੂੰ ਵਧਾਈ ਦੇਂਦੇ ਹਾਂ।

ਗੁਰਦਿਆਲ ਸਿੰਘ ਦੀਆਂ ਪੁਸਤਕਾਂ

ਮੜ੍ਹੀ ਦਾ ਦੀਵਾ (ਨਾਵਲ)
ਅਣਹੋਏ (ਨਾਵਲ)
ਓਪਰਾ ਘਰ (ਕਹਾਣੀ ਸੰਗ੍ਰਹਿ)
ਚੰਨ ਦਾ ਬੂਟਾ (ਕਹਾਣੀ ਸੰਗ੍ਰਹਿ)